# ਅਜਿਹਾ ਸੀ ਸਾਡਾ ਭਗਤ ਸਿੰਘ

**ਲੇਖਕ : ਸ਼ਿਵ ਵਰਮਾ**

ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ,
ਲੁਧਿਆਣਾ

# ਅਜਿਹਾ ਸੀ ਸਾਡਾ
# ਭਗਤ ਸਿੰਘ

**ਲੇਖਕ : ਸ਼ਿਵ ਵਰਮਾ**


ਪਹਿਲੀ ਵਾਰ – ਅਕਤੂਬਰ 2004
ਦੂਜੀ ਵਾਰ – ਜਨਵਰੀ 2006
ਤੀਜੀ ਵਾਰ – ਜੁਲਾਈ 2006
ਚੌਥੀ ਵਾਰ – ਅਗਸਤ 2008
ਪੰਜਵੀਂ ਵਾਰ – ਨਵੰਬਰ 2010
ਛੇਵੀਂ ਵਾਰ – ਜੁਲਾਈ 2012

ਮੁੱਲ : 15 ਰੁਪਏ

**ਪ੍ਰਕਾਸ਼ਕ** : ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ–ਲਖਨਊ)
69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ, ਨਿਸ਼ਾਤਗੰਜ, ਲਖਨਊ–226006
ਫੋਨ ਨੰ. : 98155–87807

# ਅਜਿਹਾ ਸੀ ਸਾਡਾ ਭਗਤ ਸਿੰਘ

**— ਸ਼ਿਵ ਵਰਮਾ**

ਦਿੱਲੀ ਤੋਂ ਇੱਕ ਮਿੱਤਰ ਨੇ ਲਿਖਿਆ ਕਿ ਕੋਈ ਪੰਜਾਬੀ ਸੱਜਣ, ਮੈਨੂੰ ਅਤੇ ਜੈਦੇਵ ਨੂੰ ਮਿਲਣ ਲਈ ਕਾਨ੍ਹਪੁਰ ਆ ਰਿਹਾ ਹੈ। ਇਨਕਲਾਬੀ ਪਾਰਟੀ ਵਿੱਚ ਆਇਆਂ ਅਜੇ ਸਾਨੂੰ ਥੋੜ੍ਹੇ ਦਿਨ ਹੀ ਹੋਏ ਸਨ ਅਤੇ ਕਾਨ੍ਹਪੁਰ ਤੋਂ ਬਾਹਰ ਸਾਨੂੰ ਬਹੁਤ ਘੱਟ ਲੋਕ ਜਾਣਦੇ ਸਨ। ਲਖਨਊ ਜਾਂ ਅਲਾਹਾਬਾਦ ਦਾ ਕੋਈ ਹੁੰਦਾ ਤਾਂ ਸੋਚਿਆ ਵੀ ਜਾ ਸਕਦਾ ਸੀ, ਪਰ ਇਹ ਪੰਜਾਬੀ ਸੱਜਣ ਕੌਣ ਹੋਇਆ ? ਉਸ ਮਿੱਤਰ ਨੇ ਲਿਖਿਆ ਸੀ, ਜਮਨਾ ਘਾਟ 'ਤੇ ਜਿੱਥੇ ਮੈਂ ਰਹਿੰਦਾ ਹਾਂ, ਉਥੇ ਉਸ ਨਾਲ ਮੇਰੀ ਜਾਣ-ਪਛਾਣ ਹੋਈ। ਉਹ ਤੁਹਾਡੇ ਬਹੁਤ ਨਜ਼ਦੀਕ ਹੈ। ਇੱਕ ਕੰਮ ਦੇ ਸਬੰਧ ਵਿੱਚ ਉਹ ਕਾਨ੍ਹਪੁਰ ਆਉਣਾ ਚਾਹੁੰਦਾ ਸੀ। ਮੈਂ ਤੁਹਾਡਾ ਦੋਹਾਂ ਦਾ ਪਤਾ ਦੇ ਦਿੱਤਾ। ਬਾਕੀ ਆਪਣੀ ਜਾਣ-ਪਛਾਣ ਉਹ ਖ਼ੁਦ ਕਰਵਾ ਦੇਵੇਗਾ।

ਚਿੱਠੀ ਮਿਲਦਿਆਂ ਹੀ ਅਸੀਂ ਬਹੁਤ ਪ੍ਰੇਸ਼ਾਨ ਹੋਏ। ਪਤਾ ਨਹੀਂ ਕਿਹੋ ਜਿਹੇ ਆਦਮੀ ਨੂੰ ਸਾਰਾ ਭੇਤ ਦੱਸ ਕੇ ਭੇਜ ਦਿੱਤਾ ਹੈ। ਅਸੀਂ ਸੋਚਿਆ ਸੀ। ਖੈਰ ਜਦ ਉਹ ਦਿੱਲੀ ਤੋਂ ਚੱਲ ਹੀ ਪਿਆ ਹੈ, ਤਾਂ ਪਹੁੰਚਣ ਵਾਲਾ ਹੀ ਹੋਵੇਗਾ, ਸੋ ਅਸੀਂ ਸਭ ਤੋਂ ਪਹਿਲਾਂ ਆਪਣੇ-ਆਪਣੇ ਕਮਰਿਆਂ ਦੀ ਤਲਾਸ਼ੀ ਲਈ ਅਤੇ ਕੋਰਸ ਦੀਆਂ ਕਿਤਾਬਾਂ ਨੂੰ ਛੱਡ ਕੇ ਬਾਕੀ ਸਭ ਕਿਤਾਬਾਂ ਅਤੇ ਕਾਗਜ਼-ਪੱਤਰ ਪਾਸੇ ਕਰ ਦਿੱਤੇ। ਉਸ ਸਮੇਂ ਅਸੀਂ ਡੀ. ਏ. ਵੀ. ਕਾਲਜ ਦੇ ਹੋਸਟਲ ਦੇ ਲਾਲ ਬੰਗਲੇ ਵਿੱਚ ਰਹਿੰਦੇ ਸਾਂ। ਜੈਦੇਵ ਨੇ ਆਪਣੇ ਕਮਰੇ ਵਿੱਚ ਗਾਂਧੀ ਬਾਬਾ ਦਾ ਇੱਕ ਚਰਖਾ ਰੱਖ ਛੱਡਿਆ ਸੀ। ਅਸੀਂ ਉਸ ਨੂੰ ਵੀ ਪਾਸੇ ਕਰ ਦਿੱਤਾ-ਕੌਮੀ ਭਾਵਨਾਵਾਂ ਦੀ ਪਛਾਣ ਤਾਂ ਇਹ ਹੈ ਹੀ ਸੀ। ਅਸੀਂ ਇਹ ਵੀ ਨਿਸ਼ਚਾ ਕੀਤਾ ਕਿ ਜੇ ਪੰਜਾਬੀ ਸੱਜਣ ਪਹਿਲਾਂ ਜੈਦੇਵ ਕੋਲ ਪਹੁੰਚੇ ਤਾਂ ਉਸ ਦੀ ਮੇਰੇ ਨਾਲ ਜਾਣ-ਪਛਾਣ ਨਾ ਕਰਵਾਈ ਜਾਵੇ ਅਤੇ ਜੇ ਉਹ ਪਹਿਲਾਂ ਮੇਰੇ ਕੋਲ ਪਹੁੰਚ ਜਾਵੇ ਤਾਂ ਮੈਂ ਉਸ ਨੂੰ ਜੈਦੇਵ ਤੋਂ ਦੂਰ ਹੀ ਰੱਖਾਂ।

ਅਤੇ ਫਿਰ ਇੱਕ ਦਿਨ ਸਵੇਰੇ ਜਦ ਮੈਂ ਆਪਣੇ ਕਮਰੇ ਵਿੱਚ ਬੈਠਾ ਕਾਲਜ ਦਾ ਕੰਮ ਪੂਰਾ ਕਰ ਰਿਹਾ ਸਾਂ ਤਾਂ ਸੁਣਿਆ ਕਿ ਬਾਹਰ ਗੁਆਂਢੀ ਤੋਂ ਕੋਈ ਮੇਰਾ ਪਤਾ ਪੁੱਛ ਰਿਹਾ ਹੈ। ਆਪਣਾ ਨਾਂ ਸੁਣ ਕੇ ਮੈਂ ਬਾਹਰ ਨਿਕਲ ਆਇਆ ਤਾਂ ਦੇਖਿਆ, ਮੈਲੀ ਸਲਵਾਰ ਕਮੀਜ਼ ਪਾਈ, ਕੰਬਲ ਲਈ ਇੱਕ ਸਿੱਖ ਨੌਜੁਆਨ ਸਾਹਮਣੇ ਖੜ੍ਹਾ ਹੈ — ਲੰਮਾ ਕੱਦ, ਖ਼ੂਬ ਗੋਰਾ ਰੰਗ, ਛੋਟੀਆਂ-ਛੋਟੀਆਂ ਅੱਖਾਂ, ਚੁਭਦੀ ਹੋਈ ਤੇਜ਼ ਨਜ਼ਰ, ਖ਼ੂਬਸੂਰਤ ਚਿਹਰੇ 'ਤੇ ਹਲਕੀ-ਹਲਕੀ, ਛੋਟੀ ਜਿਹੀ ਦਾਹੜੀ, ਕੇਸ ਅਤੇ ਪੱਗ। "ਇਹ ਹਨ ਸ਼ਿਵ ਵਰਮਾ" ਮੈਨੂੰ ਦੇਖ ਕੇ ਗੁਆਂਢੀ ਨੇ ਕਿਹਾ।

ਆਉਣ ਵਾਲੇ ਨੇ ਦੋਵੇਂ ਬਾਹਾਂ ਫੈਲਾ ਕੇ, ਮੈਨੂੰ ਜੱਫੀ ਵਿੱਚ ਲੈ ਲਿਆ ਜਿਵੇਂ ਮੇਰਾ ਕੋਈ ਬਹੁਤ ਪੁਰਾਣਾ ਦੋਸਤ ਹੋਵੇ। ਫਿਰ ਮੇਰਾ ਹੱਥ ਖਿੱਚਦਿਆਂ ਹੋਇਆਂ, ਉਹ ਕਮਰੇ ਵਿੱਚ ਇੰਝ ਦਾਖਲ ਹੋਇਆ, ਜਿਵੇਂ ਇਹ ਕਮਰਾ ਮੇਰਾ ਨਹੀਂ ਉਸ ਦਾ ਹੀ ਹੋਵੇ। ਛੋਟੇ ਕਮਰੇ ਵਿੱਚ ਥਾਂ ਦੀ ਤੰਗੀ ਕਾਰਨ ਮੈਂ ਮੰਜਾ ਬਾਹਰ ਕੱਢ ਕੇ, ਹੇਠਾਂ ਹੀ ਬਿਸਤਰ ਲਾ ਰੱਖਿਆ ਸੀ। ਉਹ ਬਿਨਾਂ ਕਿਸੇ ਉਚੇਚ ਦੇ, ਨਿਰਸੰਕੋਚ ਹੀ ਬਿਸਤਰੇ 'ਤੇ ਬੈਠ ਗਿਆ ਅਤੇ ਮੇਰਾ ਹੱਥ ਖਿੱਚ ਕੇ, ਕੋਲ ਬਿਠਾਉਂਦਿਆਂ ਬੋਲਿਆ

"ਮੇਰਾ ਨਾਂ ਰਣਜੀਤ ਹੈ। ਮੈਂ ਦੋ ਚਾਰ ਦਿਨ ਏਥੇ ਰਹਾਂਗਾ। ਦਿੱਲੀ ਤੁਹਾਡੇ ਦੋਸਤ ਤੋਂ ਮੈਂ ਤੇਰੇ ਅਤੇ ਜੈਦੇਵ ਬਾਰੇ ਜਾਣ ਚੁੱਕਿਆ ਹਾਂ। ਮੈਂ ਵੀ ਤੁਹਾਡੇ ਰਾਹ ਦਾ ਪਾਂਧੀ ਹਾਂ।" ਫਿਰ ਕੁੱਝ ਸੋਚ ਕੇ ਪੁੱਛਿਆ, "ਵਿਜੈ ਅਤੇ ਸੁਰਿੰਦਰ ਪਾਂਡੇ ਨੂੰ ਜਾਣਦੇ ਹੋ ?"

ਰਣਜੀਤ ਦੇ ਸਹਿਜ ਵਿਹਾਰ, ਨਿਸ਼ਕਪਟ ਹਾਸੇ ਅਤੇ ਮੁਸਕਰਾਉਂਦੀਆਂ ਅੱਖਾਂ ਨੇ ਪਹਿਲੀ ਮੁਲਾਕਾਤ ਵਿੱਚ ਹੀ ਮੇਰੇ ਸਭ ਹਥਿਆਰ ਖੋਹ ਲਏ ਸਨ। ਹੁਣ ਮੇਰੇ ਲਈ ਉਸ ਉਪਰ ਵਿਸ਼ਵਾਸ ਨਾ ਕਰਨਾ ਅਸੰਭਵ ਸੀ। ਰੋਕ-ਟੋਕ ਦੇ ਸਭ ਬੰਨ੍ਹ ਟੁੱਟ ਗਏ ਸਨ ਅਤੇ ਮੈਂ ਵੀ ਉਸੇ ਤਰ੍ਹਾਂ ਸਹਿਜ ਭਾਵ ਵਿੱਚ ਕਹਿ ਦਿੱਤਾ, "ਹਾਂ ਜਾਣਦਾ ਹਾਂ।"

"ਤਾਂ ਇਨ੍ਹਾਂ ਦੋਹਾਂ ਨੂੰ ਸੁਨੇਹਾ ਭੇਜਦੇ ਕਿ ਅੱਜ ਰਾਤ ਉਹ ਮੈਨੂੰ ਏਥੇ ਆ ਕੇ ਮਿਲ ਲੈਣ।" ਉਸ ਨੇ ਕਿਹਾ। ਫਿਰ ਕੁੱਝ ਰੁੱਕ ਕੇ ਪੁੱਛਿਆ, "ਜੈਦੇਵ ਕਿੱਥੇ ਹੈ ?"

ਇਸ ਵਾਰ ਮੈਂ ਝੂਠ ਬੋਲ ਗਿਆ। ਹਿੰਮਤ ਕਰਕੇ ਕਹਿ ਦਿੱਤਾ, "ਕਿਤੇ ਬਾਹਰ ਗਿਆ ਹੋਇਆ ਹੈ, ਇੱਥੇ ਨਹੀਂ ਹੈ।"

ਮੈਂ ਗੱਲ ਟਾਲ ਗਿਆ ਹਾਂ ਰਣਜੀਤ ਇਹ ਤਾੜ ਗਿਆ। ਇਸ ਵਿਚਾਰ ਨੇ ਕਿ ਮੈਂ ਅਜੇ ਤੱਕ ਉਸ 'ਤੇ ਵਿਸ਼ਵਾਸ ਨਹੀਂ ਕਰ ਸਕਿਆ, ਕੁੱਝ ਦੇਰ ਲਈ ਉਸ ਨੂੰ ਉਦਾਸ ਜਿਹਾ ਕਰ ਦਿੱਤਾ। ਉਹ ਆਪਣੇ ਨਾਲ ਵਿਕਟਰ ਹਿਊਗੋ ਦਾ ਮਸ਼ਹੂਰ ਨਾਵਲ "ਲਾ ਮਿਜ਼ਰੇਬਲ" ਲਿਆਇਆ ਸੀ। ਉਸ ਨੇ ਚੁਪਚਾਪ ਉਹ ਪੜ੍ਹਨਾ ਸ਼ੁਰੂ ਕਰ ਦਿੱਤਾ। ਜਿਵੇਂ ਕਿਸੇ ਨੇ ਉਸ ਦਾ ਹਾਸਾ, ਉਸ ਦੀ ਗੱਲਬਾਤ, ਉਸ ਦਾ ਉਚੇਚ-ਰਹਿਤ ਵਿਹਾਰ ਆਦਿ ਸਭ ਉਪਰ ਅਚਾਨਕ ਹੀ ਬਰੇਕਾਂ ਲਾ ਦਿੱਤੀਆਂ ਹੋਣ।

ਮੈਂ ਝੂਠ ਤਾਂ ਬੋਲ ਗਿਆ ਪਰ ਇਹ ਗੱਲ ਦਿਲ ਵਿੱਚ ਰੜਕਦੀ ਜਿਹੀ ਰਹੀ। ਭਗਤ ਸਿੰਘ ਦੀ ਉਦਾਸੀ ਸਨਮੁਖ ਮੇਰੇ ਲਈ ਕਮਰੇ ਵਿੱਚ ਖੜ੍ਹਨਾ ਔਖਾ ਹੋ ਗਿਆ ਅਤੇ ਮੈਂ ਵਿਜੈ ਨੂੰ ਸੁਨੇਹਾ ਭਿਜਵਾਉਣ ਦੇ ਬਹਾਨੇ ਕਾਲਜ ਚਲਾ ਗਿਆ। ਸੁਰਿੰਦਰ ਨੂੰ ਰਣਜੀਤ ਦਾ ਪੈਗਾਮ ਦਿੱਤਾ ਤਾਂ ਉਸ ਨੇ ਦੱਸਿਆ ਕਿ ਉਹ ਤਾਂ ਪਾਰਟੀ ਦਾ ਪੁਰਾਣਾ ਬੰਦਾ ਹੈ।

ਕਾਲਜ ਤੋਂ ਵਾਪਸ ਆਉਂਦਿਆਂ ਹੀ ਦੁਪਹਿਰ ਦੇ ਖਾਣੇ ਦਾ ਸਮਾਂ ਹੋ ਗਿਆ। ਜੈਦੇਵ ਅਤੇ ਮੈਂ, ਅਕਸਰ ਹੀ ਮੈੱਸ ਵਿੱਚ ਇਕੱਠੇ ਖਾਣਾ ਖਾਂਦੇ ਸਾਂ। ਰਣਜੀਤ ਲਈ ਕਮਰੇ ਵਿੱਚ ਮੰਗਵਾਉਣ ਦੀ ਬਜਾਏ ਮੈਂ ਉਸ ਨੂੰ ਨਾਲ ਹੀ ਲੈ ਗਿਆ। ਮੈੱਸ ਅੰਦਰ ਉਸ ਸਮੇਂ ਖਾਣਾ ਖਾਣ ਵਾਲੇ ਅਸੀਂ ਤਿੰਨੋ ਹੀ ਸਾਂ। ਰਣਜੀਤ ਵਿਚਕਾਰ ਹੋ ਕੇ ਜੈਦੇਵ ਦੇ ਨਾਲ ਹੀ ਬੈਠਾ ਸੀ, ਪਰ ਉਸ ਨੇ ਮੈੱਸ ਦਾ ਕੋਈ ਹੋਰ ਮੈਂਬਰ ਸਮਝ ਕੇ, ਉਸ ਵੰਨੀ ਧਿਆਨ ਨਾ ਦਿੱਤਾ। ਫਿਰ ਜਦੋਂ ਜੈਦੇਵ ਨੇ ਚੁਪਚਾਪ ਉਸ ਦੀ ਦਾਲ ਵਿੱਚ ਵਾਹਵਾ ਸਾਰਾ ਗਰਮ ਘਿਓ ਪਾ ਦਿੱਤਾ ਤਾਂ ਉਹ ਪਹਿਲਾਂ ਜੈਦੇਵ ਵੱਲ ਝਾਕਿਆ ਅਤੇ ਫਿਰ ਸੁਆਲੀਆ ਨਿਗਾਹਾਂ ਨਾਲ ਮੇਰੇ ਵੰਨੀ ਦੇਖਣ ਲੱਗਿਆ। ਉਸ ਦੀ ਉਲਝਣ 'ਤੇ ਸਾਡਾ ਦੋਹਾਂ ਦਾ ਹਾਸਾ ਨਿਕਲ ਗਿਆ। ਉਸ ਦੇ ਮੂੰਹੋਂ ਨਿਕਲਿਆ "ਜੈਦੇਵ ?" ਤਾਂ ਅਸੀਂ ਹੋਰ ਵੀ ਜ਼ੋਰ ਨਾਲ ਹੱਸ ਪਏ। ਰਣਜੀਤ ਨੇ ਮੇਰੀ ਪਿੱਠ 'ਤੇ ਜ਼ੋਰ ਨਾਲ ਮੁੱਕਾ ਜੜ੍ਹਦੇ ਹੋਏ ਕਿਹਾਂ "ਚੋਰ ਕਿਤੋਂ ਦਾ।" ਫਿਰ ਵਿਅੰਗ ਕਸਦਿਆਂ ਬੋਲਿਆ, "ਲਗਦਾ ਹੈ ਆਪਣਿਆਂ ਨੂੰ ਬਹੁਤ ਲੁਕੋ ਕੇ ਰੱਖਣ ਦੀ ਆਦਤ ਹੈ।"

"ਖੈਰ ਹੁਣ ਤਾਂ ਤੇਰੇ ਘਸੁੰਨ ਦੀ ਸੱਟ ਨੇ ਆਪਣਾ-ਪਰਾਇਆ ਸਭ ਬਰਾਬਰ ਕਰ ਦਿੱਤਾ ਹੈ" ਮੈਂ ਕਿਹਾ।

ਉਹ ਖੱਬਾ ਹੱਥ ਮੇਰੀ ਪਿੱਠ 'ਤੇ ਫੇਰਦਿਆਂ ਬੋਲਿਆ "ਲੈ ਹੱਥ ਫੇਰ ਦਿੰਦਾ ਹਾਂ। ਹੁਣ ਚੁੱਪ-ਚਾਪ ਖਾਣਾ ਖਾ ਲਓ।"

ਰਣਜੀਤ ਜਿੰਨੇ ਦਿਨ ਵੀ ਕਮਰੇ ਵਿੱਚ ਰਿਹਾ, ਲਗਭਗ ਰੋਜ਼ ਹੀ ਵਿਜੈ ਅਤੇ ਪਾਂਡੇ ਆਉਂਦੇ ਰਹੇ। ਉਹ ਕਾਕੋਰੀ ਕੇਸ ਦੇ ਸਜ਼ਾ ਯਾਫਤਾ ਪੰਡਿਤ ਰਾਮ ਪ੍ਰਸਾਦ ਬਿਸਮਿਲ ਨੂੰ ਜੇਲ੍ਹ ਵਿੱਚੋਂ ਛੁਡਵਾਉਣ ਦੀ ਯੋਜਨਾ 'ਤੇ ਵਿਚਾਰ ਵਟਾਂਦਰਾ ਕਰਨ ਆਇਆ ਸੀ। ਤਿੰਨ-ਚਾਰ ਦਿਨ ਰਹਿਣ ਪਿੱਛੋਂ, ਬਿਸਮਿਲ ਨਾਲ ਸੰਪਰਕ ਬਣਾ ਕੇ, ਯੋਜਨਾ ਪੱਕੀ ਕਰ ਰੱਖਣ ਦੀ ਜ਼ਿੰਮੇਵਾਰੀ ਵਿਜੈ ਨੂੰ ਸੌਂਪ ਕੇ ਉਹ ਵਾਪਸ ਪੰਜਾਬ ਚਲਿਆ ਗਿਆ ਸੀ।

ਰਣਜੀਤ ਦੇ ਜਾਣ ਤੋਂ ਬਾਅਦ ਮੈਨੂੰ ਪਤਾ ਲੱਗਿਆ ਕਿ ਉਸ ਦਾ ਨਾਂ ਭਗਤ ਸਿੰਘ ਹੈ। ਉਹ ਪਹਿਲਾਂ ਵੀ ਕਾਨ੍ਹਪੁਰ ਵਿੱਚ ਸ਼੍ਰੀ ਗਣੇਸ਼ ਸ਼ੰਕਰ ਵਿਦਿਆਰਥੀ ਕੋਲ 'ਪਰਤਾਪ' ਵਿੱਚ ਕੰਮ ਕਰ ਚੁੱਕਿਆ ਹੈ। ਕਾਨ੍ਹਪੁਰ ਵਿੱਚ 'ਪਰਤਾਪ' ਅਖਬਾਰ ਵਿੱਚ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਕੁੱਝ ਦਿਨ ਉਸ ਨੇ ਅਖਬਾਰ ਵੇਚ ਕੇ ਹੀ ਗੁਜ਼ਾਰਾ ਕੀਤਾ ਸੀ। ਇਹ ਵੀ ਪਤਾ ਲੱਗਿਆ ਕਿ ਬਿਸਮਿਲ ਨੂੰ ਜੇਲ੍ਹ 'ਚੋਂ ਛੁਡਵਾਉਣ ਦਾ ਇੱਕ ਯਤਨ ਪਹਿਲਾਂ ਵੀ ਹੋ ਚੁੱਕਿਆ ਸੀ, ਜਿਹੜਾ ਕਿ ਕਿਸੇ ਕਾਰਨ ਅੱਧ-ਵਿਚਾਲੇ ਹੀ ਛੱਡ ਦੇਣਾ ਪਿਆ ਸੀ। ਇਸ ਵਿੱਚ ਹਿੱਸਾ ਲੈਣ ਲਈ ਭਗਤ ਸਿੰਘ ਅਤੇ ਸੁਖਦੇਵ ਦੇ ਨਾਲ ਪੰਜਾਬ ਤੋਂ ਕਈ ਹੋਰ ਸਾਥੀ ਵੀ ਆਏ ਸਨ। ਇਸ ਦਿਸ਼ਾ ਵਿੱਚ ਇਹ ਉਸ ਦਾ ਦੂਸਰਾ ਯਤਨ ਸੀ।

ਲਗਭਗ ਦੋ ਮਹੀਨਿਆਂ ਬਾਅਦ, ਭਗਤ ਸਿੰਘ ਫਿਰ ਵਾਪਸ ਆਇਆ। ਇਸ ਵਾਰ ਉਹ ਕਾਫੀ ਚਿਰ ਠਹਿਰਿਆ। ...ਭਗਤ ਸਿੰਘ ਮੇਰੇ ਕਮਰੇ ਵਿੱਚ ਆਪਣਾ ਜ਼ਿਆਦਾ ਸਮਾਂ ਪੜ੍ਹਨ ਵਿੱਚ ਹੀ ਬਤੀਤ ਕਰਦਾ ਸੀ। ਵਿਕਟਰ ਹਿਊਗੋ, ਹਾਲਕੇਨ, ਤਾਲਸਤਾਏ, ਦੋਸਤੋਏਵਸਕੀ, ਗੋਰਕੀ, ਬਰਨਾਰਡ ਸ਼ਾਅ, ਡਿਕਨਜ਼ ਆਦਿ ਉਸ ਦੇ ਮਹਿਬੂਬ ਲੇਖਕ ਸਨ। ਪੜ੍ਹਨ ਤੋਂ ਜਦ ਉਸ ਦੇ ਮਨ ਉਕਤਾ ਜਾਂਦਾ ਤਾਂ ਉਹ ਹੋਸਟਲ ਦੇ ਪਿੱਛੇ ਗੰਗਾ ਦੇ ਕਿਨਾਰੇ ਜਾ ਕੇ ਬੈਠ ਜਾਂਦਾ ਜਾਂ ਜਦ ਮੈਨੂੰ ਅਤੇ ਜੈਦੇਵ ਨੂੰ ਕਾਲਜ ਤੋਂ ਵਿਹਲ ਹੁੰਦੀ ਤਾਂ ਸਾਡੇ ਨਾਲ ਗੱਲਾਂ-ਬਾਤਾਂ ਮਾਰਦਾ। ਉਸ ਦੀ ਗੱਲਬਾਤ ਦਾ ਵਿਸ਼ਾ ਜ਼ਿਆਦਾ ਕਰਕੇ ਉਸ ਦੀਆਂ ਪੜ੍ਹੀਆ ਕਿਤਾਬਾਂ ਹੁੰਦੀਆਂ। ਉਹ ਉਹਨਾਂ ਬਾਰੇ ਦੱਸਦਾ ਅਤੇ ਫਿਰ ਜ਼ੋਰ ਦਿੰਦਾ ਕਿ ਅਸੀਂ ਵੀ ਉਹ ਪੜ੍ਹੀਏ। ਕਦੇ ਕਦਾਈਂ ਪੁਰਾਣੇ ਇਨਕਲਾਬੀਆਂ ਦੀਆਂ ਕਹਾਣੀਆਂ ਵੀ ਸੁਣਾਉਂਦਾ। ਕੂਕਾ ਬਗਾਵਤ, ਗਦਰ ਪਾਰਟੀ ਦਾ ਇਤਿਹਾਸ, ਕਰਤਾਰ ਸਿੰਘ, ਸੂਫੀ ਅੰਬਾ ਪ੍ਰਸਾਦ ਆਦਿ ਜੀਵਨੀਆਂ ਅਤੇ ਬੱਬਰ ਅਕਾਲੀਆਂ ਦੀ ਬਹਾਦਰੀ ਦੀਆਂ ਕਹਾਣੀਆਂ ਸੁਣਾਉਂਦਿਆਂ ਉਹ ਅਕਸਰ ਜਜ਼ਬਾਤੀ ਹੋ ਜਾਂਦਾ। ਉਸ ਦੇ ਸੁਣਾਉਣ ਦੇ ਢੰਗ ਵਿੱਚ ਇੱਕ ਅਜੀਬ ਖਿੱਚ ਸੀ, ਜਿਸ ਕਾਰਨ ਅਸੀਂ ਅਕਸਰ ਰੋਜ਼ ਹੀ ਕੁੱਝ ਸਮਾਂ ਪਹਿਲਾਂ ਹੀ ਕਾਲਜੋਂ ਭੱਜ ਆਉਂਦੇ।

ਜੈਦੇਵ ਸ਼ੁਰੂ ਤੋਂ ਹੀ ਮੈਥੋਂ ਤਕੜਾ ਸੀ। ਜੋਖ਼ਮ ਨਾਲ ਭਿੜਨ ਦੀ ਉਸ ਨੂੰ ਆਦਤ ਸੀ ਅਤੇ ਮਾਰਕੁਟਾਈ ਵਿੱਚ ਵੀ ਹੱਥ ਪਹਿਲਾਂ ਹੀ ਖੁੱਲਾ ਸੀ। ਉਸ ਦੇ ਇਨ੍ਹਾਂ ਸਭ ਗੁਣਾਂ ਕਰਕੇ ਭਗਤ ਸਿੰਘ ਨੇ ਉਸ ਨੂੰ ਬਿਸਮਿਲ ਵਾਲੇ 'ਐਕਸ਼ਨ' ਵਿੱਚ ਲੈ ਜਾਣ ਦਾ ਫੈਸਲਾ ਕਰ ਲਿਆ ਸੀ। ਇੱਕ ਦਿਨ ਦੁਪਹਿਰ ਵੇਲੇ ਉਸ ਨੇ ਜਦ ਆਪਣਾ ਇਹ ਉਪਰੋਕਤ ਨਿਰਣਾ ਮੈਨੂੰ ਦੱਸਿਆ ਤਾਂ ਮੈਨੂੰ ਆਪਣੇ ਪਤਲੇ-ਕਮਜ਼ੋਰ ਸਰੀਰ 'ਤੇ ਬੜੀ ਨਮੋਸ਼ੀ ਮਹਿਸੂਸ ਹੋਈ। ਮੈਂ ਪਾਰਟੀ ਦੇ ਕੰਮ ਦੇ ਯੋਗ ਨਹੀਂ ਸਮਝਿਆ ਗਿਆ। ਇਸ ਵਿਚਾਰ ਨਾਲ ਮੇਰੇ ਮਨ ਨੂੰ ਵੱਡਾ ਧੱਕਾ ਲੱਗਿਆ ਅਤੇ ਕੁੱਝ ਦੇਰ ਬੈਠੇ ਰਹਿਣ ਉਪਰੰਤ ਮੈਂ ਨੀਂਦ ਦਾ ਬਹਾਨਾ ਕਰਕੇ ਇੱਕ ਪਾਸੇ ਲੰਮਾ ਪੈ ਗਿਆ। ਭਗਤ ਸਿੰਘ ਇੱਕ ਕਿਤਾਬ ਦੇ ਵਰਕੇ ਪਲਟਦਾ ਰਿਹਾ ਅਤੇ ਫਿਰ ਮੈਨੂੰ ਮੋਢੇ ਤੋਂ ਹਿਲਾਉਂਦਾ ਹੋਇਆ ਬੋਲਿਆ।

"ਸ਼ਿਵ।"

"ਕੀ ਹੈ ?" ਉਹ ਦੇ ਵੱਲ ਪਾਸਾ ਪਰਤਦਿਆਂ ਮੈਂ ਕਿਹਾ।

"ਇੱਕ ਗੱਲ ਪੁੱਛਾਂ ?"

"ਹਾਂ।"

"ਵਿਅਕਤੀ ਦਾ ਨਾਂ ਵੱਡਾ ਜਾਂ ਪਾਰਟੀ ਦਾ ਕੰਮ ?"

"ਪਾਰਟੀ ਦਾ ਕੰਮ" ਮੈਂ ਜੁਆਬ ਦਿੱਤਾ।

"ਅਤੇ ਪਾਰਟੀ ਦਾ ਕੰਮ ਨਿਰਵਿਘਨ ਚਾਲ ਨਾਲ ਚਲਦਾ ਰਹੇ, ਸਾਡੇ ਐਕਸ਼ਨ ਸਫਲ ਹੁੰਦੇ ਰਹਿਣ, ਸਾਡੀ ਗੱਲ ਦੇਸ਼ਵਾਸੀਆਂ ਤੱਕ ਨਿਯਮਤ ਰੂਪ ਵਿੱਚ ਪਹੁੰਚਦੀ ਰਹੇ, ਆਜ਼ਾਦੀ ਦੀ ਇਸ ਲੜਾਈ ਵਿਚ ਅਸੀਂ ਹਰ ਮੰਜਲ 'ਤੇ ਸਫਲ ਹੁੰਦੇ ਰਹੀਏ, ਇਸ ਸਭ ਲਈ ਪਹਿਲੀ ਸ਼ਰਤ ਕੀ ਹੈ ?"

"ਇੱਕ ਮਜ਼ਬੂਤ ਅਤੇ ਵਿਸ਼ਾਲ ਜੱਥੇਬੰਦੀ" ਮੈਂ ਜੁਆਬ ਦਿੱਤਾ।

"ਜੱਥੇਬੰਦੀ ਅਤੇ ਪਰਚਾਰ" ਉਸ ਨੇ ਕਿਹਾ। "ਦੇਸ਼ ਦੀ ਜਨਤਾ ਸਾਡੇ ਹੌਂਸਲੇ ਅਤੇ ਸਾਡੇ ਕੰਮਾਂ ਦੀ ਪ੍ਰਸ਼ੰਸਾ ਕਰਦੀ ਹੈ ਪਰ ਉਹ ਸਾਡੇ ਨਾਲ ਆਪਣਾ ਸਿੱਧਾ ਸੰਪਰਕ ਜੋੜਨ ਵਿੱਚ ਅਸਮਰਥ ਹੈ। ਅਜੇ ਤੱਕ ਆਪਾਂ ਨੇ ਖੁੱਲ੍ਹੇ ਸ਼ਬਦਾਂ ਵਿੱਚ ਇਹ ਵੀ ਨਹੀਂ ਦਸਿਆ ਕਿ ਜਿਸ ਆਜ਼ਾਦੀ ਦੀ ਅਸੀਂ ਗੱਲ ਕਰਦੇ ਹਾਂ, ਉਸ ਦੀ ਰੂਪ-ਰੇਖਾ ਕੀ ਹੋਵੇਗੀ, ਅੰਗਰੇਜ਼ਾਂ ਦੇ ਨਿਕਲ ਜਾਣ ਤੋਂ ਬਾਅਦ ਜੋ ਸਰਕਾਰ ਬਣੇਗੀ, ਉਹ ਕਿਹੋ ਜਿਹੀ ਹੋਵੇਗੀ ਅਤੇ ਕਿਸ ਦੀ ਹੋਵੇਗੀ। ਆਪਣੇ ਸੰਘਰਸ਼ ਦਾ ਜਨਤਕ ਆਧਾਰ ਬਣਾਉਣ ਲਈ ਸਾਨੂੰ ਆਪਣਾ ਮਕਸਦ ਲੋਕਾਂ ਤੱਕ ਲੈ ਕੇ ਜਾਣਾ ਹੋਵੇਗਾ ਕਿਉਂਕਿ ਲੋਕਾਂ ਦੀ ਹਮਾਇਤ ਤੋਂ ਬਿਨਾਂ ਅਸੀਂ ਹੁਣ ਪੁਰਾਣੇ ਢੰਗ ਨਾਲ ਇੱਕਾ ਦੁੱਕਾ ਅੰਗਰੇਜ਼ ਅਫਸਰਾਂ ਜਾਂ ਸਰਕਾਰੀ ਟਾਊਟਾਂ ਨੂੰ ਮਾਰ ਕੇ ਅਗਾਂਹ ਨਹੀਂ ਵਧ ਸਕਦੇ। ਆਪਾਂ ਹੁਣ ਤੱਕ ਜੱਥੇਬੰਦੀ ਅਤੇ ਪਰਚਾਰ ਦੀ ਤਰਫੋਂ ਬੇਮੁੱਖ ਹੋ ਕੇ ਅਕਸਰ ਐਕਸ਼ਨਾਂ 'ਤੇ ਹੀ ਜ਼ੋਰ ਦਿੰਦੇ ਆਏ ਹਾਂ ਮੈਂ ਤੈਨੂੰ ਅਤੇ ਜੈਦੇਵ ਨੂੰ ਜਥੇਬੰਦੀ ਅਤੇ ਪਰਚਾਰ ਦੇ ਕੰਮਾਂ ਲਈ ਪਿੱਛੇ ਰੱਖਣਾ ਚਾਹੁੰਦਾ ਹਾਂ।" ਕੁੱਝ ਦੇਰ ਚੁੱਪ ਰਹਿ ਕੇ ਉਹ ਬੋਲਿਆ, "ਆਪਾਂ ਸਭ ਲੋਕ ਸਿਪਾਹੀ ਹਾਂ। ਸਿਪਾਹੀ ਦਾ ਸਭ ਤੋਂ ਵਧ ਮੋਹ ਯੁੱਧਭੂਮੀ ਨਾਲ ਹੁੰਦਾ ਹੈ। ਇਸ ਕਰਕੇ ਐਕਸ਼ਨ ਦੀ ਗੱਲ ਉਠਣ 'ਤੇ ਹੀ ਸਭ ਲੋਕ ਉੱਛਲ ਪੈਂਦੇ ਹਨ। ਫਿਰ ਵੀ ਸੰਘਰਸ਼ ਦਾ ਧਿਆਨ ਰੱਖਦਿਆਂ ਕਿਸੇ ਨਾ ਕਿਸੇ ਨੂੰ ਤਾਂ ਐਕਸ਼ਨਾਂ ਦਾ ਮੋਹ ਤਿਆਗਣਾ ਹੀ ਪਵੇਗਾ। ਇਹ ਸਹੀ ਹੈ ਕਿ ਆਮ ਕਰਕੇ ਸ਼ਹਾਦਤ ਦਾ ਸੇਹਰਾ "ਐਕਸ਼ਨ" ਵਿੱਚ ਜੂਝਣ ਵਾਲਿਆਂ ਜਾਂ ਫਾਂਸੀ ਦੇ ਫੰਦੇ 'ਤੇ ਝੂਟ ਜਾਣ ਵਾਲਿਆਂ ਦੇ ਸਿਰ ਹੀ ਬੱਝਦਾ ਹੈ ਪਰ ਇਸ ਦੇ ਬਾਵਜੂਦ ਉਨ੍ਹਾਂ ਦੀ ਸਥਿਤੀ ਇਮਾਰਤ ਦੇ ਮੁੱਖਦੁਆਰ 'ਤੇ ਜੜੇ ਉਸ ਹੀਰੇ ਸਮਾਨ ਹੀ ਹੁੰਦੀ ਹੈ, ਜਿਸ ਦਾ ਮੁੱਲ, ਜਿੱਥੋਂ ਤੱਕ ਇਮਾਰਤ ਦਾ ਸੁਆਲ ਹੈ, ਉਸ ਦੀ ਨੀਂਹ ਥੱਲੇ ਦੱਬੇ ਇੱਕ ਸਾਧਾਰਨ ਪੱਥਰ ਦੇ ਮੁਕਾਬਲੇ ਕੁੱਝ ਵੀ ਨਹੀਂ ਹੁੰਦਾ।"

ਮੈਂ ਪਿਆ-ਪਿਆ ਭਗਤ ਸਿੰਘ ਦੀਆਂ ਗੱਲਾਂ ਸੁਣਦਾ ਰਿਹਾ। ਉਹ ਮੇਰੇ ਸਿਰ ਕੋਲ ਕੰਧ ਨਾਲ ਢਾਸਣਾ ਲਾਈ ਬੈਠਾ ਸੀ ਅਤੇ ਇਉਂ ਗੱਲ ਕਰ ਰਿਹਾ ਸੀ ਜਿਵੇਂ ਜ਼ੋਰ ਜ਼ੋਰ ਨਾਲ ਸੋਚਣ ਦਾ ਯਤਨ ਕਰ ਰਿਹਾ ਹੋਵੇ। ਵਿੱਚ-ਵਿੱਚ, ਉਸ ਦੇ ਸੱਜੇ ਹੱਥ ਦੀਆਂ ਉਂਗਲਾਂ ਮੇਰੇ ਸਿਰ ਦੇ ਵਾਲਾਂ ਵਿੱਚ ਦੀ ਫਿਰ ਜਾਂਦੀਆਂ ਅਤੇ ਉਹ ਫਿਰ ਹੌਲੀ-ਹੌਲੀ, ਰੁਕ-ਰੁਕ ਕੇ ਉਸੇ ਲਹਿਜੇ ਵਿੱਚ ਬੋਲਣਾ ਸ਼ੁਰੂ ਕਰ ਦਿੰਦਾ।

"ਹੀਰੇ ਇਮਾਰਤ ਦੀ ਖੂਬਸੂਰਤੀ ਵਧਾ ਸਕਦੇ ਹਨ। ਦੇਖਣ ਵਾਲਿਆਂ ਨੂੰ ਹੈਰਾਨ ਕਰ ਸਕਦੇ ਹਨ, ਪਰ ਉਹ ਇਮਾਰਤ ਦੀ ਬੁਨਿਆਦ ਨਹੀਂ ਬਣ ਸਕਦੇ, ਉਸ ਦੀ ਉਮਰ ਨਹੀਂ ਵਧਾ ਸਕਦੇ,

ਸਦੀਆਂ ਤੱਕ ਆਪਣੇ ਮਜ਼ਬੂਤ ਮੋਢਿਆਂ 'ਤੇ ਉਸ ਦੇ ਬੋਝ ਨੂੰ ਚੁੱਕ ਕੇ, ਸਿੱਧਿਆਂ ਖੜ੍ਹਾ ਨਹੀਂ ਰੱਖ ਸਕਦੇ। ਹੁਣ ਤੱਕ ਸਾਡੇ ਸੰਘਰਸ਼ ਨੇ ਹੀਰੇ ਕਮਾਏ ਹਨ, ਬੁਨਿਆਦ ਦੇ ਪੱਥਰ ਨਹੀਂ ਇਕੱਠੇ ਕੀਤੇ। ਇਸ ਕਰਕੇ ਹੀ ਏਨੀਆਂ ਕੁਰਬਾਨੀਆਂ ਦੇਣ ਤੋਂ ਬਾਅਦ ਵੀ ਅਸੀਂ ਅਜੇ ਤੱਕ ਇਮਾਰਤ ਤਾਂ ਕੀ, ਉਸ ਦਾ ਢਾਂਚਾ ਵੀ ਖੜ੍ਹਾ ਨਹੀਂ ਕਰ ਸਕੇ। ਅੱਜ ਸਾਨੂੰ ਬੁਨਿਆਦ ਦੇ ਪੱਥਰਾਂ ਦੀ ਜ਼ਰੂਰਤ ਹੈ।" ਕੁੱਝ ਚਿਰ ਰੁਕ ਕੇ ਫਿਰ ਬੋਲਿਆ, "ਤਿਆਗ ਅਤੇ ਕੁਰਬਾਨੀ ਦੇ ਵੀ ਦੋ ਰੂਪ ਹਨ। ਇੱਕ ਹੈ ਸੀਨੇ ਵਿੱਚ ਗੋਲੀ ਖਾਕੇ ਜਾਂ ਫਾਂਸੀ 'ਤੇ ਚੜ੍ਹ ਕੇ ਮਰਨਾ। ਇਸ ਵਿੱਚ ਚਮਕ-ਦਮਕ ਜ਼ਿਆਦਾ ਹੈ ਪਰ ਤਕਲੀਫ ਘੱਟ। ਦੂਸਰਾ ਹੈ ਪਿੱਛੇ ਰਹਿ ਕੇ ਸਾਰੀ ਜ਼ਿੰਦਗੀ ਇਮਾਰਤ ਦਾ ਬੋਝ ਢੋਂਦੇ ਫਿਰਨਾ। ਸੰਘਰਸ਼ ਦੇ ਉਤਰਾਵਾਂ ਚੜ੍ਹਾਵਾਂ ਵਿੱਚ ਕਸੂਤੀਆਂ ਹਾਲਤਾਂ ਵਿੱਚ ਕਦੇ ਐਸੇ ਪਲ ਵੀ ਆਉਂਦੇ ਹਨ, ਜਦ ਇੱਕ-ਇੱਕ ਕਰਕੇ ਸਭ ਹਮਸਫਰ ਸਾਥ ਛੱਡ ਜਾਂਦੇ ਹਨ। ਉਸ ਸਮੇਂ ਮਨੁੱਖ ਹਮਦਰਦੀ ਦੇ ਦੋ ਬੋਲਾਂ ਲਈ ਵੀ ਤਰਸ ਜਾਂਦਾ ਹੈ। ਅਜਿਹੇ ਪਲਾਂ ਵਿੱਚ ਹੌਸਲਾਂ ਨਾ ਹਾਰ ਕੇ, ਜਿਹੜੇ ਲੋਕ ਆਪਣਾ ਰਾਹ ਨਹੀਂ ਛੱਡਦੇ, ਇਮਾਰਤ ਦੇ ਬੋਝ ਨਾਲ ਜਿਨ੍ਹਾਂ ਦੇ ਪੈਰ ਨਹੀਂ ਡਗਮਗਾਉਂਦੇ, ਮੋਢੇ ਨਹੀਂ ਝੁਕਦੇ, ਜੋ ਪੋਟਾ-ਪੋਟਾ ਕਰਕੇ ਆਪਣੇ ਆਪ ਨੂੰ ਇਸ ਲਈ ਗਾਲਦੇ ਰਹਿੰਦੇ ਹਨ, ਇਸ ਲਈ ਜਲਾਉਂਦੇ ਰਹਿੰਦੇ ਹਨ ਕਿ ਦੀਵੇ ਦੀ ਲੋਅ ਮੱਧਮ ਨਾ ਪੈ ਜਾਵੇ, ਸੁੰਨਸਾਨ ਡੰਡੀ 'ਤੇ ਹਨ੍ਹੇਰਾ ਨਾ ਪਸਰ ਜਾਵੇ, ਅਜਿਹੇ ਲੋਕਾਂ ਦੀ ਕੁਰਬਾਨੀ ਅਤੇ ਤਿਆਗ, ਪਹਿਲੇ ਵਾਲਿਆਂ ਦੇ ਮੁਕਾਬਲੇ ਕੀ ਜ਼ਿਆਦਾ ਨਹੀਂ ਹੈ ?"

ਮੈਂ ਸਿਰ ਚੁੱਕ ਕੇ ਭਗਤ ਸਿੰਘ ਵੰਨੀ ਦੇਖਿਆ। ਉਹ ਮੁਸਕਰਾਇਆ ਅਤੇ ਬੋਲਿਆ, "ਤੂੰ ਮੈਨੂੰ ਗਲਤ ਸਮਝਿਆ ਸੀ, ਇਸ ਲਈ ਇਹ ਸਭ ਕੁੱਝ ਕਹਿਣਾ ਪਿਆ। ਅਜੇ ਤਾਂ ਇਹ ਆਪਣੇ ਸਫ਼ਰ ਦੀ ਸ਼ੁਰੂਆਤ ਹੀ ਹੈ ਅਤੇ ਜੇ ਆਪਾਂ ਹੀ ਗਲਤਫਹਮੀ ਦਾ ਸ਼ਿਕਾਰ ਹੋ ਕੇ ਇੱਕ ਦੂਜੇ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਣ ਲੱਗੇ ਤਾਂ ਮੰਜ਼ਲਾਂ ਕਿਵੇਂ ਪਾਰ ਕਰਾਂਗੇ ?"

ਉਸ ਸਮੇਂ ਜੈਦੇਵ ਕਮਰੇ ਵਿੱਚ ਦਾਖਲ ਹੋਇਆ। "ਕੀ ਹੋ ਰਿਹਾ ਹੈ ?" ਉਸ ਨੇ ਅੰਦਰ ਆਉਂਦਿਆਂ ਹੀ ਪੁੱਛਿਆ।

"ਤੇਰੇ ਦੋਸਤ ਨੂੰ ਸ਼ੱਕ ਹੋ ਗਿਆ ਸੀ ਕਿ ਮੈਂ ਚੋਰੀ ਕੀਤੀ ਹੈ, ਉਸ ਦੀ ਸਫਾਈ ਦੇ ਰਿਹਾ ਸੀ।" ਇਹ ਕਹਿੰਦਿਆਂ ਉਸ ਨੇ ਹੱਥ ਫੜ੍ਹ ਕੇ ਮੈਨੂੰ ਉਠਾ ਦਿੱਤਾ। ਹੁਣ ਉਹ ਆਪਣੇ ਪਹਿਲੇ ਰੂਪ ਵਿੱਚ ਆ ਗਿਆ ਸੀ। "ਕਿਉਂ ਨਾ ਅੱਜ ਰਾਤ ਗੰਗਾ ਵਿੱਚ ਬੋਟਿੰਗ ਕੀਤੀ ਜਾਵੇ" ਉਸ ਨੇ ਸੱਦਾ ਦਿੱਤਾ। ਗੱਲ ਪੱਕੀ ਹੋ ਗਈ, ਵਿਜੈ, ਸੁਰਿੰਦਰ ਅਤੇ ਬਰਹਮਦੱਤ ਨੂੰ ਵੀ ਸੁਨੇਹਾ ਭੇਜ ਦਿੱਤਾ ਗਿਆ।

ਪਹਿਲਾਂ ਤੈਅ ਕੀਤੇ ਅਨੁਸਾਰ ਰਾਤ ਦੇ ਲਗਭਗ ਦਸ ਵਜੇ ਸਾਡੀ ਪੂਰੀ ਟੋਲੀ ਕਿਸ਼ਤੀ 'ਤੇ ਪਹੁੰਚ ਗਈ। ਭਗਤ ਸਿੰਘ ਨੂੰ ਤੈਰਨ ਦਾ ਅਤੇ ਕਿਸ਼ਤੀ ਚਲਾਉਣ ਦਾ ਬਹੁਤ ਸ਼ੌਕ ਸੀ। ਉਸ ਨੇ ਕਿਸ਼ਤੀ ਖੋਲ੍ਹ ਦਿੱਤੀ ਅਤੇ ਚੱਪੂ ਚੁੱਕ ਲਏ। ਹੁਣ ਅਸੀਂ ਗੰਗਾ ਦੀ ਵਿਚਲੀ ਧਾਰ ਵਿੱਚ ਸਾਂ। ਚੱਪੂਆਂ ਦੀ ਹਰ ਥਪੇੜ ਰਾਤ ਦੀ ਹਵਾ ਦੇ ਸੰਨਾਟੇ ਨੂੰ ਛੇੜ ਰਹੀ ਸੀ ਅਤੇ ਭਗਤ ਸਿੰਘ ਦੀਆਂ ਮਜ਼ਬੂਤ ਬਾਹਾਂ ਕਿਸ਼ਤੀ ਨੂੰ ਨਦੀ ਦੇ ਵਹਿਣ ਤੋਂ ਉਲਟ ਰੁਖ ਖਿੱਚੀ ਲਿਜਾ ਰਹੀਆਂ ਸਨ। ਕਾਫੀ ਦੂਰ ਨਿਕਲ ਜਾਣ ਤੋਂ ਬਾਅਦ ਉਸ ਨੇ ਚੱਪੂ ਰੱਖ ਦਿੱਤੇ। ਕਿਸ਼ਤੀ ਧੀਮੀ ਚਾਲ ਨਾਲ ਕਾਲਜ ਵੱਲ ਵਾਪਸ ਵਹਿਣ ਲੱਗੀ। ਹੁਣ ਸਿਰਫ ਕਿਸ਼ਤੀ ਨੂੰ ਇੱਧਰ-ਉੱਧਰ ਭਟਕਣ ਤੋਂ ਹੀ ਬਚਾਉਣ ਦਾ ਕੰਮ ਸੀ। ਭਗਤ ਸਿੰਘ ਅਤੇ ਵਿਜੈ ਨੇ ਗਾਉਣਾ ਆਰੰਭ ਕਰ ਦਿੱਤਾ। ਉਨ੍ਹਾਂ ਦੇ ਗਾਣੇ ਦੇ ਬੋਲ ਹਵਾ ਵਿੱਚ ਤੈਰਨ ਲੱਗੇ। ਇਸ ਦੌਰਾਨ ਕਿਸ਼ਤੀ ਕਦੋਂ ਗਲਤ ਦਿਸ਼ਾ ਵਿੱਚ ਮੁੜ ਗਈ, ਇਸ ਦਾ ਸਾਨੂੰ ਪਤਾ ਹੀ ਨਾ ਲੱਗਾ ਅਤੇ ਉਹ ਥੋੜ੍ਹੇ ਪਾਣੀ ਵਿਚਲੀ ਰੇਤ ਵਿੱਚ ਜਾ ਕੇ ਖੁਭ ਗਈ। ਚੰਦ ਅਸਮਾਨ ਨੂੰ ਅਲਵਿਦਾ ਕਹਿ ਗਿਆ ਸੀ।

ਉਸ ਦੇ ਚਾਂਦੀ ਵੰਨੇ ਪ੍ਰਕਾਸ਼ ਦੀ ਬਜਾਏ ਹਨ੍ਹੇਰੇ ਦੀ ਕਾਲ਼ੀ ਚਾਦਰ ਨੇ ਸਭ ਦਿਸ਼ਾਵਾਂ ਨੂੰ ਢਕ ਲਿਆ ਸੀ। ਅਸੀਂ ਇੱਧਰ-ਉੱਧਰ ਦੇਖਿਆ, ਕਿਸ਼ਤੀ ਗੰਗਾ ਦੇ ਦੂਸਰੇ ਕਿਨਾਰੇ ਤੋਂ ਕੁੱਝ ਦੂਰੀ ’ਤੇ ਸੀ।

ਇੱਕ-ਇੱਕ ਕਰਕੇ ਅਸੀਂ ਸਭ ਪਾਣੀ ਵਿੱਚ ਉਤਰੇ, ਧੱਕਾ ਲਾਇਆ, ਕਿਸ਼ਤੀ ਨੂੰ ਹਿਲਾਇਆ-ਘੁਮਾਇਆ, ਪਰ ਉਹ ਰੇਤ ਵਿੱਚ ਧਸਦੀ ਹੀ ਗਈ। ਇੱਕ ਘੰਟੇ ਦੀ ਸਖ਼ਤ ਮਿਹਨਤ ਬਾਅਦ ਘੜੀ ਦੇਖੀ ਤਾਂ ਰਾਤ ਦੇ ਤਿੰਨ ਵੱਜ ਚੁੱਕੇ ਸਨ। ਕਿਸ਼ਤੀ ਉਥੇ ਹੀ ਛੱਡ, ਚੱਪੂਆਂ ਨਾਲ ਪਾਣੀ ਦੀ ਥਾਹ ਪਾਉਂਦੇ, ਅਸੀਂ ਸ਼ਹਿਰ ਦੇ ਦੂਜੇ ਪਾਸੇ ਖੱਬੇ ਕਿਨਾਰੇ ’ਤੇ ਨਿਕਲ ਆਏ। ਏਨੀ ਦੇਰ ਪਾਣੀ ਵਿਚ ਰਹਿਣ ਨਾਲ ਠੰਡ ਕਾਰਨ ਹੱਥ ਪੈਰ ਸੁੰਨ ਹੋ ਗਏ ਸਨ। ਉਸ ਸਮੇਂ ਗੰਗਾ ਦਾ ਖੱਬਾ ਕਿਨਾਰਾ ਆਬਾਦ ਨਹੀਂ ਸੀ ਹੋਇਆ ਅਤੇ ਇੱਧਰ ਦੂਰ ਤੱਕ ਖੇਤ, ਝਾੜੀਆਂ ਅਤੇ ਟੋਇਆਂ-ਟਿੱਬਿਆਂ ਤੋਂ ਇਲਾਵਾ ਕੁੱਝ ਵੀ ਨਹੀਂ ਸੀ। ਕਿਨਾਰੇ ਤੋਂ ਕੁੱਝ ਦੂਰ ਕਿਸੇ ਨੇ ਕਾਫੀ ਮਾਤਰਾ ਵਿੱਚ ਸੁੱਕੀ ਪਰਾਲੀ ਜਮ੍ਹਾਂ ਕਰ ਰੱਖੀ ਸੀ। ਉਸ ਵਿੱਚੋਂ ਥੋੜ੍ਹੀ ਜਿਹੀ ਲੈ ਅੱਗ ਬਾਲੀ ਗਈ। ਹੁਣ ਸਵੇਰ ਤੱਕ ਸਾਨੂੰ ਇਸ ਅੱਗ ਦਾ ਹੀ ਸਹਾਰਾ ਸੀ।

ਦੋ ਤਿੰਨ ਦਿਨਾਂ ਬਾਅਦ ਵਿਜੈ ਨੇ ਆਕੇ, ਜੇਲ੍ਹ ਵਿੱਚ ਬਿਸਮਿਲ ਉਪਰ ਹੋਣ ਵਾਲੀ ਸਖਤੀ ਅਤੇ ਅਧਿਕਾਰੀਆਂ ਵੱਲੋਂ ਚੌਕਸੀ ਵਧਾਉਣ ਦੀ ਖ਼ਬਰ ਦਿੱਤੀ ਅਤੇ ਦੱਸਿਆ ਕਿ ਹਾਲ ਦੀ ਘੜੀ ਉਸ ਨੂੰ ਛੁਡਾਉਣ ਦੇ ਆਪਣੇ ਮਨਸੂਬੇ ਸਾਨੂੰ ਤਿਆਗਣੇ ਪੈਣਗੇ। ਇਸ ਖ਼ਬਰ ਨੇ ਭਗਤ ਸਿੰਘ ਦੀਆਂ ਸਾਰੀਆਂ ਵਿਉਂਤਾਂ ਉਲਟਾ ਦਿੱਤੀਆਂ, ਉਸ ਦੇ ਸਾਰੇ ਸੁਪਨੇ ਤੋੜ ਦਿੱਤੇ। ਬਹੁਤ ਸਾਰੀਆਂ ਕੋਸ਼ਿਸ਼ਾਂ ਤੋਂ ਬਾਅਦ ਬਿਸਮਿਲ ਦੀ ਲਿਖੀ ਇੱਕ ਗਜ਼ਲ ਹੀ ਵਿਜੈ ਦੇ ਹੱਥ ਲੱਗੀ। ਇਹ ਗਜ਼ਲ ਸਾਡੀਆਂ ਵਿਉਂਤਾਂ ਦੇ ਸਿਰੇ ਚੜ੍ਹਨ ਵਿੱਚ ਹੋ ਰਹੀ ਦੇਰੀ ਨੂੰ ਦੇਖਦਿਆਂ ਸ਼ਾਇਦ ਉਸ ਨੇ ਇੱਕ ਉਲਾਂਭੇ ਵਜੋਂ ਲਿਖੀ ਸੀ, ਜਿਸ ਨੂੰ ਅਧਿਕਾਰੀਆਂ ਨੇ ਮਹਿਜ਼ ਇੱਕ ਪਿਆਰ ਦੀ ਸਾਧਾਰਨ ਕਵਿਤਾ ਸਮਝ ਕੇ ਲੰਘ ਜਾਣ ਦਿੱਤਾ ਸੀ। ਇਸ ਵਕਤ, ਗਜ਼ਲ ਦੀਆਂ ਕੁੱਝ ਹੀ ਸਤਰਾਂ ਮੈਨੂੰ ਯਾਦ ਹਨ, ਜੋ ਇਸ ਤਰ੍ਹਾਂ ਸਨ :

ਮਿਟ ਗਿਆ ਜਬ ਮਿਟਨੇ ਵਾਲਾ ਫਿਰ ਸਲਾਮ ਆਇਆ ਤੋ ਕਿਆ ?

ਦਿਲ ਕੀ ਬਰਬਾਦੀ ਕੇ ਬਾਅਦ ਉਨਕਾ ਪੈਯਾਮ ਆਇਆ ਤੋ ਕਿਆ ?

ਭਗਤ ਸਿੰਘ ਨੇ ਵਿਜੈ ਦੇ ਹੱਥੋਂ ਲੈ ਕੇ ਪਰਚੀ ਫੜੀ। ਬਿਸਮਿਲ ਦਾ ਇਸ਼ਾਰਾ ਸਾਫ ਸੀ – ਕੁੱਝ ਕਰਨਾ ਹੈ ਤਾਂ ਜਲਦੀ ਕਰੋ, ਬਾਅਦ ਵਿੱਚ ਰੱਸੀ ਵਿੱਚ ਲਟਕਦੀ ਮੇਰੀ ਲਾਸ਼ ਨੂੰ ਤੁਸੀਂ ਛੁਡਾ ਵੀ ਲਿਆ ਤਾਂ ਉਹ ਤੁਹਾਡੇ ਕਿਸ ਕੰਮ ਆਏਗੀ। ਕਾਗਜ਼ ਦਾ ਟੁਕੜਾ, ਉਸ ਦੇ ਹੱਥਾਂ ਵਿੱਚੋਂ ਛੁੱਟ ਕੇ, ਜ਼ਮੀਨ ’ਤੇ ਡਿੱਗ ਪਿਆ ਅਤੇ ਉਹ ਮੱਥੇ ’ਤੇ ਹੱਥ ਰੱਖ ਕੇ, ਪੱਥਰ ਦੀ ਇੱਕ ਨਿਰਜੀਵ ਮੂਰਤੀ ਵਾਂਗ ਕੰਧ ਨਾਲ ਲੱਗ ਗਿਆ। ਹੁਣ ਇਸ ਦਿਨ ਲਈ ਅਗਾਂਹ ਹੋਰ ਗੱਲਬਾਤ ਸੰਭਵ ਨਹੀਂ ਸੀ। ਵਿਜੈ ਅਤੇ ਸੁਰਿੰਦਰ ਚਲੇ ਗਏ ਅਤੇ ਭਗਤ ਸਿੰਘ ਬਗੈਰ ਕੁੱਝ ਬੋਲੇ, ਚੁਪ-ਚਾਪ ਉੱਠਕੇ ਗੰਗਾ ਵੱਲ ਤੁਰ ਗਿਆ।

ਕਾਫੀ ਰਾਤ ਬੀਤ ਜਾਣ ’ਤੇ, ਜਦੋਂ ਮੈਂ ਤੇ ਜੈਦੇਵ, ਉਸ ਦੀ ਭਾਲ ਵਿੱਚ ਗੰਗਾ ਦੇ ਕਿਨਾਰੇ ਪੰਹੁਚੇ ਤਾਂ ਉਸ ਸਮੇਂ ਵੀ, ਉਹ ਮੱਥੇ ’ਤੇ ਹੱਥ ਰੱਖੀ, ਠੰਡੀ ਰੇਤ ਉਪਰ ਉਸੇ ਤਰ੍ਹਾਂ ਪੱਥਰ ਦੀ ਮੂਰਤੀ ਬਣਿਆ ਬੈਠਾ ਸੀ। ਅਸੀਂ ਕੋਲ ਜਾ ਕੇ ਉਸ ਦੇ ਮੋਢੇ ’ਤੇ ਹੱਥ ਰੱਖਿਆ ਅਤੇ ਕਮਰੇ ਵਿੱਚ ਚੱਲਣ ਲਈ ਕਿਹਾ। ਉਹ ਉਠਿਆ ਅਤੇ ਪਰਛਾਵੇਂ ਵਾਂਗ ਸਾਡੇ ਪਿੱਛੇ ਹੋ ਤੁਰਿਆ, ਪਰ ਬੋਲਿਆ

ਫਿਰ ਵੀ ਨਹੀਂ।

ਕਈ ਮਹੀਨਿਆਂ ਦੀ ਮਿਹਨਤ ਨਾਲ ਉਸ ਨੇ, ਜਿੱਥੇ ਪਹਿਲਾਂ ਕੁੱਝ ਨਹੀਂ ਸੀ, ਉਥੇ ਜੱਥੇਬੰਦੀ ਦਾ ਇੱਕ ਢਾਂਚਾ ਖੜ੍ਹਾ ਕੀਤਾ, ਯੋਜਨਾ ਬਣਾਈ ਹਥਿਆਰ ਜਮ੍ਹਾਂ ਕੀਤੇ, ਸਾਥੀ ਇਕੱਠੇ ਕੀਤੇ ਅਤੇ ਜਦ ਮੰਜ਼ਲ ਨਜ਼ਦੀਕ ਆਉਣ ਲੱਗੀ ਅਤੇ ਉਸ ਨੂੰ ਲੱਗਿਆ ਕਿ ਉਹ ਕੁੱਝ ਕਰ ਸਕਣ ਦੇ ਸਮਰੱਥ ਹੋ ਸਕੇਗਾ ਤਾਂ ਅਚਾਨਕ ਸਭ ਕੁੱਝ ਉਲਟ ਗਿਆ – ਰਹਿ ਗਿਆ ਬਸ ਬਿਸਮਿਲ ਦਾ ਉਲਾਂਭਾ। ਭਗਤ ਸਿੰਘ ਨੂੰ ਇਸ ਨਾਲ ਗਹਿਰਾ ਧੱਕਾ ਲੱਗਿਆ, ਪਰ ਇੱਕ ਹੀ ਦਿਨ ਵਿੱਚ ਉਸ ਨੇ ਆਪਣੇ ਉਪਰ ਕਾਬੂ ਪਾ ਲਿਆ।

ਦੂਸਰੇ ਦਿਨ ਉਹ ਖੁਦ ਹੀ ਬੋਲਿਆ, "ਨਾਕਾਮੀਆਂ ਦੇ ਸਾਹਮਣੇ ਸਿਰ ਝੁਕਾ ਕੇ ਬੈਠ ਜਾਣ ਨਾਲ ਰਸਤਾ ਹੋਰ ਵੀ ਬਿਖੜਾ ਹੋ ਜਾਵੇਗਾ। ਫਿਰ ਅਸੀਂ ਰਸਤੇ ਦੇ ਰੋੜੇ ਹਟਾਕੇ ਅੱਗੇ ਵਧਣ ਦੀ ਬਜਾਏ ਖੁਦ ਹੀ ਦੂਜਿਆਂ ਲਈ ਰਾਹ ਦਾ ਰੋੜਾ ਬਣ ਜਾਵਾਂਗੇ" ਉਸ ਨੇ ਸਭ ਸਾਥੀਆਂ ਨੂੰ ਇਕੱਠੇ ਕਰਕੇ ਜੱਥੇਬੰਦੀ ਅਤੇ ਪਰਚਾਰ ਦੀਆਂ ਸਮੱਸਿਆਵਾਂ 'ਤੇ ਗੱਲਬਾਤ ਕੀਤੀ, ਅਗਾਂਹ ਦਾ ਪ੍ਰੋਗਰਾਮ ਦੱਸਿਆ ਅਤੇ ਛੇਤੀ ਆਉਣ ਦਾ ਵਾਅਦਾ ਕਰਕੇ ਪੰਜਾਬ ਚਲਿਆ ਗਿਆ। ਇਹ 1927 ਦੇ ਸ਼ੁਰੂ ਦੇ ਦਿਨਾਂ ਦੀ ਗੱਲ ਹੈ।

1926 ਵਿੱਚ, ਭਗਤ ਸਿੰਘ, ਸੁਖਦੇਵ, ਭਗਵਤੀ ਚਰਨ, ਯਸ਼ਪਾਲ ਆਦਿ ਨੇ ਲਾਹੌਰ ਵਿੱਚ ਨੌਜਵਾਨ ਭਾਰਤ ਸਭਾ ਦੀ ਸਥਾਪਨਾ ਕੀਤੀ ਸੀ। ਇਹ ਇਨਕਲਾਬੀ ਸੰਘਰਸ਼ ਦਾ ਇਕ ਕਿਸਮ ਦਾ ਖੁੱਲਾ ਮੰਚ ਸੀ ਜਿਸ ਦਾ ਕੰਮ ਸੀ, ਆਮ ਸਭਾਵਾਂ, ਭਾਸ਼ਨਾਂ ਅਤੇ ਪਰਚਿਆਂ ਆਦਿ ਰਾਹੀਂ ਇਨਕਲਾਬੀਆਂ ਦੇ ਉਦੇਸ਼ ਅਤੇ ਵਿਚਾਰਾਂ ਦਾ ਪਰਚਾਰ ਕਰਨਾ। ਲੁੱਟ-ਖਸੁੱਟ, ਦਲਿਦਰਤਾ, ਕਾਣੀਵੰਡ ਆਦਿ ਦੀਆਂ ਸੰਸਾਰ ਵਿਆਪੀ ਸਮੱਸਿਆਵਾਂ ਉਪਰ ਅਧਿਐਨ ਅਤੇ ਵਿਚਾਰ-ਵਟਾਂਦਰਾ ਕਰਕੇ ਇਹ ਜਣੇ, ਇਸ ਨਤੀਜੇ 'ਤੇ ਪਹੁੰਚੇ ਸਨ ਕਿ ਭਾਰਤ ਦੀ ਮੁਕੰਮਲ ਆਜ਼ਾਦੀ ਲਈ ਕੇਵਲ ਸਿਆਸੀ ਹੀ ਨਹੀਂ ਸਗੋਂ ਨਾਲ ਦੀ ਨਾਲ ਆਰਥਕ ਆਜ਼ਾਦੀ ਦੀ ਵੀ ਲੋੜ ਹੈ। ਪਰਦਾ-ਚਿੱਤਰਾਂ ਰਾਹੀਂ ਇਨਕਲਾਬੀ ਸ਼ਹੀਦਾਂ ਦੇ ਚਿੱਤਰਾਂ ਦਾ ਪ੍ਰਦਰਸ਼ਨ ਅਤੇ ਉਸ ਦੇ ਨਾਲ-ਨਾਲ ਕੁਮੈਂਟਰੀ ਦੇ ਰੂਪ ਵਿੱਚ ਇਨਕਲਾਬੀ ਸੰਘਰਸ਼ ਦੇ ਸੰਖੇਪ ਇਤਿਹਾਸ ਬਾਰੇ ਜਨਤਾ ਨੂੰ ਜਾਣੂੰ ਕਰਾਉਣਾ ਵੀ ਇਸ ਦਾ ਇਕ ਕੰਮ ਸੀ। ਪ੍ਰਚਾਰ ਦਾ ਇਹ ਇਕ ਤਾਕਤਵਰ ਮਾਧਿਅਮ ਸੀ।

ਨੌਜਵਾਨ ਭਾਰਤ ਸਭਾ ਦੀ ਸਥਾਪਨਾ ਗੁਪਤ ਜੱਥੇਬੰਦੀ ਲਈ ਕਾਰਜ-ਖੇਤਰ ਤਿਆਰ ਕਰਨ ਅਤੇ ਜਨਤਾ ਵਿੱਚ ਸਾਮਰਾਜ ਵਿਰੋਧੀ ਤਿੱਖੀ ਕੌਮੀ ਭਾਵਨਾ ਜਗਾਉਣ ਲਈ ਕੀਤੀ ਗਈ ਸੀ। ਭਗਤ ਸਿੰਘ ਅਤੇ ਭਗਵਤੀ ਚਰਨ ਵੋਹਰਾ ਇਸ ਦੇ ਮੁੱਖ ਸੂਤਰਧਾਰ ਸਨ। ਭਗਤ ਸਿੰਘ ਉਸ ਦੇ ਪਹਿਲੇ ਜਨਰਲ ਸਕੱਤਰ ਅਤੇ ਭਗਵਤੀਚਰਨ ਵੋਹਰਾ ਇਸ ਦੇ ਪਹਿਲੇ ਪ੍ਰਧਾਨ ਚੁਣੇ ਗਏ ਸਨ। ਸੁਖਦੇਵ, ਧਨਵੰਤਰੀ, ਯਸ਼ਪਾਲ ਅਤੇ ਅਹਿਸਾਨ ਇਲਾਹੀ ਵੀ ਸਭਾ ਦੇ ਪ੍ਰਮੁੱਖ ਅਤੇ ਸਰਗਰਮ ਮੈਂਬਰਾਂ ਵਿੱਚੋਂ ਸਨ। ਉਸ ਸਮੇਂ ਸਮਾਜਵਾਦ ਦੀ ਤਰਫ ਰੁਝਾਨ ਰੱਖਣ ਵਾਲੇ ਕਾਂਗਰਸ ਦੇ ਲਗਭਗ ਸਭ ਨੌਜਵਾਨ ਆਕਰਸ਼ਤ ਹੋ ਕੇ ਸਭਾ ਵਿੱਚ ਆ ਗਏ ਸਨ।

ਸਭਾ ਦੇ ਕਾਰਕੁੰਨਾ ਦੇ ਰਾਜਨੀਤਿਕ ਅਤੇ ਸਮਾਜਕ ਦ੍ਰਿਸ਼ਟੀਕੋਣ ਨੂੰ ਵਿਕਸਤ ਕਰਨ ਅਤੇ ਉਨ੍ਹਾਂ ਦੀ ਵਿਗਿਆਨਕ ਪਦਾਰਥਵਾਦ ਨਾਲ ਜਾਣ-ਪਛਾਣ ਕਰਾਉਣ ਵਿੱਚ, ਸਰਵੈਂਟ ਆਫ ਪੀਪਲਜ਼ ਸੁਸਾਇਟੀ ਦੇ ਪ੍ਰਿੰਸੀਪਲ ਛਬੀਲ ਦਾਸ ਦਾ ਵਿਸ਼ੇਸ਼ ਯੋਗਦਾਨ ਸੀ। ਉਨ੍ਹਾਂ ਦੀ ਇੱਕ ਛੋਟੀ ਜਿਹੀ ਕਿਤਾਬ "ਕੀ ਪੜ੍ਹਿਆ ਜਾਵੇ" ਨੇ ਉਸ ਸਮੇਂ ਅਧਿਐਨ ਲਈ ਕਿਤਾਬਾਂ ਦੀ ਚੋਣ ਕਰਨ ਵਿੱਚ

ਸਾਡੀ ਕਾਫੀ ਮੱਦਦ ਕੀਤੀ। ਇਸ ਤੋਂ ਇਲਾਵਾ ਕੁੱਝ ਕਾਂਗਰਸੀ ਅਤੇ ਗੈਰ ਕਾਂਗਰਸੀ ਨੇਤਾਵਾਂ ਦਾ ਸਹਿਯੋਗ ਵੀ ਸਭਾ ਨੂੰ ਮਿਲਦਾ ਰਹਿੰਦਾ ਸੀ। ਇਨ੍ਹਾਂ ਵਿੱਚ ਡਾ. ਸਤਪਾਲ, ਡਾ. ਕਿਚਲੂ, ਕੇਦਾਰ ਨਾਥ ਸਹਿਗਲ ਅਤੇ ਸੋਹਨ ਸਿੰਘ ਜੋਸ਼ ਦੇ ਨਾਂ ਵਰਣਨਯੋਗ ਹਨ।

ਨੌਜਵਾਨ ਭਾਰਤ ਸਭਾ ਦਾ ਪ੍ਰੋਗਰਾਮ ਕਾਂਗਰਸ ਦੀ ਗਾਂਧੀਵਾਦੀ ਸੁਧਾਰਵਾਦੀ ਨੀਤੀ ਦੀ ਅਲੋਚਨਾ ਕਰਦਿਆਂ ਜਨਤਾ ਨੂੰ ਤਿੱਖੀ ਸਿਆਸੀ ਸਰਗਰਮੀ ਦੀ ਪ੍ਰੇਰਨਾ ਦੇਣਾ ਅਤੇ ਜਨਤਾ ਵਿੱਚ ਇਨਕਲਾਬੀ ਸੰਘਰਸ਼ ਲਈ ਹਮਦਰਦੀ ਪੈਦਾ ਕਰਨਾ ਸੀ। ਉਸ ਸਮੇਂ ਦੀਆਂ ਹਾਲਤਾਂ ਮੁਤਾਬਕ ਖੁੱਲ੍ਹੇ ਸੰਘਰਸ਼ ਰਾਹੀਂ ਇਨਕਲਾਬ ਦਾ ਜਿੰਨਾ ਪ੍ਰਚਾਰ ਸੰਭਵ ਸੀ, ਉਹ ਨੌਜਵਾਨ ਭਾਰਤ ਸਭਾ ਨੇ ਕੀਤਾ।

ਭਗਤ ਸਿੰਘ ਜਦ ਵੀ ਕਾਨ੍ਹਪੁਰ ਆਉਂਦਾ ਤਾਂ ਹੋਰ ਕਿਤਾਬਾਂ ਦੇ ਨਾਲ-ਨਾਲ ਨੌਜਵਾਨ ਭਾਰਤ ਸਭਾ ਦਾ ਕੁੱਝ ਨਾ ਕੁੱਝ ਸਾਹਿਤ ਆਪਣੇ ਨਾਲ ਜ਼ਰੂਰ ਲੈ ਕੇ ਆਉਂਦਾ। ਰਾਧਾਮੋਹਨ ਗੋਕੁਲ ਜੀ ਅਤੇ ਸਤਯ ਭਗਤ ਨਾਲ ਮੇਲ-ਮਿਲਾਪ ਨੇ, ਕਾਨ੍ਹਪੁਰ ਦੇ ਸਾਡੇ ਸਭ ਸਾਥੀਆਂ ਅੰਦਰ ਸਮਾਜਵਾਦ ਦਾ ਰੁਝਾਨ ਪੈਦਾ ਕਰ ਦਿੱਤਾ ਸੀ। ਸਚਿੰਦਰਨਾਥ ਸਨਿਆਲ ਰਾਹੀਂ ਸ਼੍ਰੀ ਰਾਧਾਮੋਹਨ ਗੋਕੁਲ ਜੀ ਅਤੇ ਸਤਯ ਭਗਤ ਨਾਲ ਭਗਤ ਸਿੰਘ ਦਾ ਸੰਪਰਕ ਕਾਕੋਰੀ ਤੋਂ ਪਹਿਲਾਂ ਹੀ ਸਥਾਪਤ ਹੋ ਚੁੱਕਿਆ ਸੀ। ਇਹ ਚਾਰੇ ਸਮਾਜਵਾਦ ਅਤੇ ਕਮਿਊਨਿਜ਼ਮ ਉਪਰ ਕਾਫੀ ਵਿਚਾਰ ਵਟਾਂਦਰਾ ਕਰ ਚੁੱਕੇ ਸਨ। ਸਵਰਗੀ ਸ਼੍ਰੀ ਰਾਕੇਸ਼ ਕੁਮਾਰ ਵਿਦਿਆਰਥੀ ਦੀ ਅਗਵਾਈ ਵਿੱਚ ਅਸੀਂ ਕਾਨ੍ਹਪੁਰ ਮਜ਼ਦੂਰ ਸਭਾ ਵਿੱਚ ਵੀ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਸੀ। ਅਗਾਂਹ ਜਾ ਕੇ ਭਗਤ ਸਿੰਘ ਨੇ ਸਾਡੇ ਇਸ ਰੁਝਾਨ ਨੂੰ ਹੋਰ ਬਲ ਬਖਸ਼ਿਆ ਅਤੇ ਸਮਾਜਵਾਦ ਦਾ ਅਧਿਐਨ ਅਤੇ ਉਸ ਉਪਰ ਬਹਿਸ-ਵਿਚਾਰ ਕਰਨ ਦੀ ਪ੍ਰੇਰਨਾ ਦਿੱਤੀ।

ਉਸ ਦਾ ਕਹਿਣਾ ਸੀ ਕਿ ਅੰਗਰੇਜ਼ੀ ਗੁਲਾਮੀ ਵਿਰੁੱਧ ਸੰਘਰਸ਼ ਤਾਂ ਸਾਡੇ ਸੰਗਰਾਮ ਦਾ ਪਹਿਲਾ ਮੋਰਚਾ ਹੈ। ਅੰਤਮ ਲੜਾਈ ਤਾਂ ਸਾਨੂੰ ਲੁੱਟ-ਖਸੁੱਟ ਦੇ ਖਿਲਾਫ ਹੀ ਲੜਨੀ ਪਵੇਗੀ। ਇਹ ਲੁੱਟ-ਖਸੁੱਟ ਚਾਹੇ ਮਨੁੱਖ ਦੁਆਰਾ ਮਨੁੱਖ ਦੀ ਹੋਵੇ ਜਾਂ ਇੱਕ ਕੌਮ ਦੁਆਰਾ ਦੂਸਰੀ ਕੌਮ ਦੀ ਹੋਵੇ ਇਹ ਲੜਾਈ ਜਨਤਾ ਦੇ ਸਹਿਯੋਗ ਤੋਂ ਬਿਨਾਂ ਨਹੀਂ ਲੜੀ ਜਾ ਸਕਦੀ। ਇਸ ਕਰਕੇ ਸਾਨੂੰ ਹਰ ਸੰਭਵ ਢੰਗ ਤਰੀਕਿਆਂ ਨਾਲ ਜਨਤਾ ਦੇ ਵੱਧ ਤੋਂ ਵੱਧ ਨੇੜੇ ਹੋਣ ਦਾ ਯਤਨ ਕਰਦੇ ਰਹਿਣਾ ਚਾਹੀਦਾ ਹੈ। ਨੌਜਵਾਨ ਭਾਰਤ ਸਭਾ ਦੀ ਸਥਾਪਨਾ, ਮਜ਼ਦੂਰ ਸਭਾ ਦੇ ਕੰਮ, ਅਖਬਾਰਾਂ-ਰਸਾਲਿਆਂ ਵਿੱਚ ਲੇਖ-ਲੜੀਆਂ, ਪਰਦਾ-ਚਿੱਤਰਾਂ ਦੀ ਵਰਤੋਂ, ਪਰਚੇ ਅਤੇ ਪੈਂਫਲਿਟ ਆਦਿ ਅਜਿਹੇ ਯਤਨਾਂ ਦਾ ਹੀ ਹਿੱਸਾ ਸਨ।

ਭਗਤ ਸਿੰਘ ਤੋਂ ਪਹਿਲਾਂ ਪ੍ਰਚਾਰ ਅਤੇ ਜਨਤਾ ਨਾਲ ਸਬੰਧ ਸਥਾਪਤ ਕਰਨ ਦੀ ਦਿਸ਼ਾ ਵਿੱਚ ਏਨਾ ਵੱਡਾ ਅਤੇ ਜੱਥੇਬੰਦ ਕਦਮ ਇਨਕਲਾਬੀਆਂ ਨੇ ਕਦੇ ਵੀ ਨਹੀਂ ਸੀ ਉਠਾਇਆ। ਇੱਥੋਂ ਤੱਕ ਕਿ ਫੜੇ ਜਾਣ ਤੋਂ ਬਾਅਦ ਵੀ, ਅਦਾਲਤ ਨੂੰ ਉਸ ਨੇ ਮੁੱਖ ਰੂਪ ਵਿੱਚ ਆਪਣੇ ਵਿਚਾਰਾਂ ਦੇ ਪ੍ਰਚਾਰ ਦੇ ਸਾਧਨ-ਰੂਪ ਵਜੋਂ ਹੀ ਇਸਤੇਮਾਲ ਕੀਤਾ ਸੀ। ਉਹ ਇੱਕ ਚੰਗਾ ਜੁਝਾਰੂ ਹੀ ਨਹੀਂ ਇਕ ਉਤਮ ਪ੍ਰਚਾਰਕ ਵੀ ਸੀ।

ਪ੍ਰਚਾਰ ਦੇ ਦੋ ਮੁੱਖ ਸਾਧਨ ਹਨ - ਬੋਲਣੀ ਅਤੇ ਲੇਖਣੀ। ਭਗਤ ਸਿੰਘ ਇਨ੍ਹਾਂ ਦੋਹਾਂ ਦਾ ਹੀ ਮਾਹਰ ਸੀ। ਆਹਮਣੇ-ਸਾਹਮਣੇ ਦੀ ਗੱਲਬਾਤ ਵਿੱਚ ਵਾਧੂ ਹੋਣ ਦੇ ਨਾਲ-ਨਾਲ ਉਹ ਇੱਕ ਚੰਗਾ ਬੁਲਾਰਾ ਵੀ ਸੀ। ਨੌਜਵਾਨ ਅਤੇ ਵਿਦਿਆਰਥੀਆਂ ਵਿਚ ਪਰਦਾ-ਚਿੱਤਰਾਂ ਉਪਰ ਉਸ ਦੇ

ਭਾਸ਼ਨ ਤਾਂ ਵਿਸ਼ੇਸ਼ ਰੂਪ ਵਿੱਚ ਹਰਮਨ ਪਿਆਰੇ ਸਨ।

ਅਤੇ ਕਲਮ ਦਾ ਧਨੀ ਤਾਂ ਉਹ ਸੀ ਹੀ। ਹਿੰਦੀ, ਉਰਦੂ, ਪੰਜਾਬੀ ਅਤੇ ਅੰਗਰੇਜ਼ੀ ਵਿੱਚ ਉਹ ਇੱਕੋ ਜਿਹਾ ਮਾਹਰ ਸੀ। ਉਨ੍ਹੀਂ ਦਿਨੀਂ ਕਾ. ਸੋਹਨ ਸਿੰਘ ਜੋਸ਼ ਅੰਮ੍ਰਿਤਸਰ ਵਿੱਚ 'ਕਿਰਤੀ' ਨਾਮਕ ਗੁਰਮੁਖੀ ਅਤੇ ਉਰਦੂ ਵਿੱਚ ਇੱਕ ਮਹੀਨੇਵਾਰ ਪਰਚਾ ਕੱਢਦੇ ਸਨ। ਭਗਤ ਸਿੰਘ ਉਨ੍ਹਾਂ ਵਿੱਚ ਬਾਕਾਇਦਗੀ ਨਾਲ ਲਿਖਦਾ ਸੀ। ਵੱਖ-ਵੱਖ ਨਾਵਾਂ ਹੇਠ 'ਕਿਰਤੀ' ਵਿੱਚ ਇਨਕਲਾਬੀ ਸ਼ਹੀਦਾਂ ਦੀਆਂ ਜੋ ਜੀਵਨੀਆਂ ਛਪੀਆਂ ਹਨ, ਉਨ੍ਹਾਂ 'ਚੋਂ ਬਹੁਤੀਆਂ, ਭਗਤ ਸਿੰਘ ਦੀ ਹੀ ਕਲਮ ਦੀ ਦੇਣ ਹਨ। ਹਿੰਦੀ ਵਿਚ ਉਸ ਨੇ ਜ਼ਿਆਦਾਤਰ 'ਪਰਤਾਪ' ਅਤੇ 'ਪਰਭਾ' (ਕਾਨ੍ਹਪੁਰ), 'ਮਹਾਂਰਥੀ' (ਦਿੱਲੀ) ਅਤੇ ਚਾਂਦ (ਅਲਾਹਾਬਾਦ) ਵਿੱਚ ਹੀ ਲਿਖਿਆ।

ਅੰਗਰੇਜ਼ੀ ਵਿੱਚ ਲਿਖੇ ਹੋਏ ਉਸ ਦੇ ਲੇਖ, ਅਦਾਲਤ ਵਿਚਲਾ ਬਿਆਨ, ਪੱਤਰ, ਪਰਚੇ ਆਦਿ ਉਸ ਦੀ ਤਾਕਤਵਰ ਸ਼ੈਲੀ ਦਾ ਸਬੂਤ ਹਨ। ਨੌਜੁਆਨ ਭਾਰਤ ਸਭਾ ਦੇ ਐਲਾਨਨਾਮੇ ਦਾ ਅੰਗਰੇਜ਼ੀ ਵਿੱਚ ਖਰੜਾ ਭਗਵਤੀ ਚਰਨ ਨੇ ਭਗਤ ਸਿੰਘ ਨਾਲ ਮਿਲ ਕੇ 1928 ਵਿੱਚ ਤਿਆਰ ਕੀਤਾ ਸੀ। ਭਾਸ਼ਾ, ਸ਼ੈਲੀ ਅਤੇ ਦੇਸ਼ ਦੇ ਉਸ ਸਮੇਂ ਦੇ ਸਿਆਸੀ ਪੱਧਰ ਦੇ ਪ੍ਰਸੰਗ ਵਿੱਚ, ਵਿਚਾਰਾਂ ਦੀ ਪਰਪੱਕਤਾ ਦੀ ਦ੍ਰਿਸ਼ਟੀ ਤੋਂ ਇਹ ਐਲਾਨਨਾਮਾ ਅੱਜ ਵੀ ਇੱਕ ਇਤਿਹਾਸਕ ਮਹੱਤਤਾ ਵਾਲਾ ਦਸਤਾਵੇਜ਼ ਹੈ। ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਬਾਅਦ ਫੜੇ ਜਾਣ 'ਤੇ, ਅਦਾਲਤ ਵਿੱਚ ਉਸ ਨੇ ਜੋ ਬਿਆਨ ਦਿੱਤਾ ਸੀ, ਉਹ ਤਾਂ ਉਸੇ ਸਮੇਂ ਹੀ ਕੌਮਾਂਤਰੀ ਪ੍ਰਸਿੱਧੀ ਦਾ ਇੱਕ ਦਸਤਾਵੇਜ਼ ਬਣ ਗਿਆ ਸੀ।

ਉਸ ਨੂੰ ਪੜਨ ਲਿਖਣ ਦਾ ਬੇਹੱਦ ਸ਼ੌਂਕ ਸੀ। ਉਹ ਜਦ ਵੀ ਕਾਨ੍ਹਪੁਰ ਆਉਂਦਾ ਆਪਣੇ ਨਾਲ ਦੋ-ਚਾਰ ਕਿਤਾਬਾਂ ਜ਼ਰੂਰ ਲੈ ਕੇ ਆਉਂਦਾ। ਬਾਅਦ ਵਿੱਚ ਫਰਾਰ ਜ਼ਿੰਦਗੀ ਵਿੱਚ ਜਦ ਵੀ ਉਸ ਨਾਲ ਰਹਿਣ ਦਾ ਮੌਕਾ ਮਿਲਿਆ ਤਾਂ ਦੇਖਿਆ ਪਿਸਤੌਲ ਅਤੇ ਕਿਤਾਬ, ਚੌਵੀ ਘੰਟੇ ਉਸ ਦੇ ਨਾਲ ਹੁੰਦੇ ਸਨ। ਮੈਨੂੰ ਇੱਕ ਵੀ ਅਜਿਹਾ ਮੌਕਾ ਯਾਦ ਨਹੀਂ ਆਉਂਦਾ ਜਦ ਉਸ ਕੋਲ ਕੋਈ ਕਿਤਾਬ ਨਾ ਹੋਵੇ।

1923-24 ਵਿੱਚ ਭਗਤ ਸਿੰਘ ਦੇ ਪਿਤਾ, ਉਸ ਦਾ ਵਿਆਹ ਕਰਨ ਲਈ ਉਤਾਰੂ ਹੋ ਗਏ ਸਨ। ਪਿਤਾ ਦੀ ਜ਼ਿੱਦ ਤੋਂ ਬਚਣ ਲਈ ਉਹ ਭੱਜ ਕੇ ਕਾਨ੍ਹਪੁਰ ਆ ਗਿਆ ਸੀ। ਕੁੱਝ ਦਿਨ ਦਿੱਲੀ ਵੀ ਰਿਹਾ। ਇਥੇ ਉਸਨੇ ਬੜੀਆਂ ਮੁਸ਼ਕਲਾਂ ਭਰੇ ਦਿਨ ਬਿਤਾਏ। ਦਿੱਲੀ, ਕਾਨ੍ਹਪੁਰ ਤੋਂ ਜਦ ਉਹ ਲਾਹੌਰ ਵਾਪਸ ਗਿਆ ਤਾਂ ਪੱਗ ਨਾ ਹੋਣ ਕਾਰਨ ਉਸ ਨੇ ਇਕ ਪਰਨਾ ਹੀ ਬੰਨ੍ਹਿਆ ਹੋਇਆ ਸੀ। ਉਸ ਦੀ ਕਮੀਜ਼ ਵੀ ਸਾਥ ਛੱਡ ਗਈ ਸੀ ਅਤੇ ਉਸ ਦੀ ਥਾਂ ਉਸਨੇ ਬੰਦ ਗੱਲੇ ਦਾ ਖਦਰ ਦਾ ਕੋਟ ਹੀ ਪਹਿਨਿਆ ਹੋਇਆ ਸੀ। ਕੋਟ ਦਾ ਅੰਦਰਲਾ ਕੱਪੜਾ ਫਟ ਜਾਣ 'ਤੇ, ਇਸ ਦੀ ਥਾਂ ਉਸ ਨੇ ਪਜਾਮੇ ਦਾ ਕੱਪੜਾ ਲਾ ਦਿੱਤਾ ਅਤੇ ਪਜਾਮੇ ਦੀ ਥਾਂ ਚਾਦਰ ਬੰਨ੍ਹਣ ਲੱਗਿਆ। ਜਿਸ ਨੂੰ ਉਹ ਲੁੰਗੀ ਵਾਂਗ ਵਰਤਿਆ ਕਰਦਾ ਸੀ। ਪਰ ਇਸ ਹਾਲਤ ਵਿੱਚ ਵੀ, ਉਸ ਦੀ ਕੋਟ ਦੀ ਜੇਬ ਵਿਚ ਕੋਈ ਨਾ ਕੋਈ ਕਿਤਾਬ ਜ਼ਰੂਰ ਹੁੰਦੀ।

ਭਗਤ ਸਿੰਘ ਨੂੰ ਸੁਹਜ, ਸੰਗੀਤ ਅਤੇ ਕਲਾ ਨਾਲ ਵੀ ਬੇਹੱਦ ਪਿਆਰ ਸੀ। ਆਗਰਾ ਕੇਂਦਰ 'ਤੇ ਜਦ ਕਦੀ ਵੀ ਪੰਜਾਬ ਤੋਂ ਸੁਖਦੇਵ ਆ ਜਾਂਦਾ ਤਾਂ ਦੋਨੋਂ ਇਕ ਦੂਸਰੇ ਵਿੱਚ ਇਸ ਤਰ੍ਹਾਂ ਗੁਆਚ ਜਾਂਦੇ ਜਿਵੇਂ ਹੋਰ ਕਿਸੇ ਦੀ ਹੋਂਦ ਹੀ ਨਾ ਹੋਵੇ। ਉਸ ਸਮੇਂ ਪੰਜਾਬ ਕਾਂਗਰਸ ਦੀਆਂ ਸਰਗਰਮੀਆਂ, ਉਸ ਦੇ ਨੇਤਾਵਾਂ ਦੀਆਂ ਆਪਸੀ ਪੈਂਤੜੇਬਾਜ਼ੀਆਂ, ਨੌਜੁਆਨ ਭਾਰਤ ਸਭਾ ਦਾ ਕੰਮ, ਬੁੱਧੀਜੀਵੀਆਂ

ਦੇ ਮਾਨਸਿਕ ਉਤਾਰ-ਚੜ੍ਹਾਅ, ਇਨਕਲਾਬੀ ਸੰਘਰਸ਼ ਦੀਆਂ ਸਮੱਸਿਆਵਾਂ, ਮਜ਼ਦੂਰਾਂ ਦੇ ਸੰਘਰਸ਼ ਆਦਿ ਵਿਸ਼ਿਆ ਤੋਂ ਇਲਾਵਾ ਕਿਸ ਨੇ ਕੀ ਪੜ੍ਹਿਆ ਹੈ, ਪੜ੍ਹੀਆਂ ਕਿਤਾਬਾਂ ਦੇ ਲੇਖਕ ਦੀ ਸ਼ੈਲੀ ਅਤੇ ਵਿਚਾਰ, ਨਵੀਆਂ ਫਿਲਮਾਂ, ਐਕਟਰਾਂ ਦੀ ਐਕਟਿੰਗ ਆਦਿ ਸਭ ਗੱਲਾਂ 'ਤੇ ਬਹਿਸ ਹੁੰਦੀ।

ਭਗਤ ਸਿੰਘ ਅਤੇ ਸੁਖਦੇਵ ਦੇ ਹਸਮੁਖ ਸੁਭਾਅ ਦਾ ਸ਼੍ਰੀ ਰਾਜਾਰਾਮ ਸ਼ਾਸਤਰੀ ਨੇ ਬੜਾ ਹੀ ਦਿਲਚਸਪ ਵਰਣਨ ਕੀਤਾ ਹੈ। ਉਹ ਲਿਖਦੇ ਹਨ।

"ਭਗਤ ਸਿੰਘ ਕੀ ਪੜ੍ਹਦੇ ਸਨ, ਉਨ੍ਹਾਂ ਦੇ ਵਿਚਾਰਾਂ ਦਾ ਵਿਕਾਸ ਕਿਵੇਂ ਹੋਇਆ, ਅਸੈਂਬਲੀ ਵਿੱਚ ਬੰਬ ਸੁੱਟਣ ਦੇ ਨਾਲ ਜੋ ਪਰਚਾ ਸੁੱਟਿਆ ਗਿਆ ਸੀ, ਇਹ ਵਿਚਾਰ ਕਿੱਥੋਂ ਆਇਆ, ਰੂਸ ਦੇ ਗੁਪਤ ਇਨਕਲਾਬੀਆਂ ਤੋਂ ਉਨ੍ਹਾਂ ਨੂੰ ਕੀ ਸਿੱਖਿਆ ਮਿਲੀ, ਉਨ੍ਹਾਂ ਨੇ ਗੁਪਤ ਸਾਹਿਤ ਦਾ ਪ੍ਰਕਾਸ਼ਨ ਅਤੇ ਵੰਡ-ਵੰਡਾਈ ਕਿਵੇਂ ਕੀਤੀ ਆਦਿ ਵਿਸ਼ਿਆ ਉਪਰ ਤਾਂ ਮੈਂ ਬਾਅਦ ਵਿੱਚ ਰੌਸ਼ਨੀ ਪਾਵਾਂਗਾ। ਸਭ ਤੋਂ ਪਹਿਲਾਂ ਮੈਂ ਭਗਤ ਸਿੰਘ ਨਾਲ ਆਪਣੀ ਦੋਸਤੀ ਦੇ ਸਬੰਧ ਵਿੱਚ ਲਿਖਣਾ ਚਾਹੁੰਦਾ ਹਾਂ ਤਾਂ ਕਿ ਇਹ ਜਾਣਿਆ ਜਾ ਸਕੇ ਕਿ ਉਹ ਕਿਹੋ ਜਿਹੇ ਹਸਮੁਖ ਸੁਭਾਅ ਵਾਲੇ ਸਨ ਅਤੇ ਆਮ ਨੌਜੁਆਨਾਂ ਵਾਂਗ ਕਿਹੋ ਜਿਹੀਆਂ ਸ਼ਰਾਰਤਾਂ ਕਰਿਆ ਕਰਦੇ ਸਨ।

"ਰਾਤ ਦਾ ਸਮਾਂ ਹੈ। ਮੈਂ ਗੂੜ੍ਹੀ ਨੀਂਦ ਸੌਂ ਰਿਹਾ ਹਾਂ। ਮੇਰੇ ਦਰਵਾਜ਼ੇ 'ਤੇ ਤਿੰਨ ਵਾਰ ਦਸਤਕ ਹੁੰਦੀ ਹੈ। ਦਰਵਾਜ਼ਾ ਖੁੱਲ੍ਹਦਿਆਂ ਹੀ ਭਗਤ ਸਿੰਘ ਅਤੇ ਸੁਖਦੇਵ ਮੇਰੇ ਕਮਰੇ ਵਿਚ ਦਾਖਲ ਹੁੰਦੇ ਹਨ। ਮੈਂ ਮੰਜੇ 'ਤੇ ਪੈ ਜਾਂਦਾ ਹਾਂ ਅਤੇ ਉਹ ਦੋਨੋਂ ਆਪਣੇ ਕੱਪੜੇ ਉਤਾਰਨ ਲੱਗਦੇ ਹਨ। ਮੇਰਾ ਕਮਰਾ ਕਾਫੀ ਛੋਟਾ ਸੀ। ਇਸ ਵਿੱਚ ਸਿਰਫ ਇੱਕ ਮੰਜਾ ਹੀ ਡਾਹਿਆ ਜਾ ਸਕਦਾ ਸੀ। ਪਰ ਉਸ ਸਮੇਂ ਅਸੀਂ ਤਿੰਨ ਹੋ ਗਏ ਸਾਂ। ਕੌਣ ਕਿੱਥੇ ਪਏਗਾ, ਕੀ ਸੋਚੀਏ ? ਇਹ ਸੁਆਲ ਸੀ। ਹੁੰਦਾ ਇਹ ਹੈ ਕਿ ਮੈਂ ਤਾਂ ਸੌਣ ਦਾ ਬਹਾਨਾ ਕਰਕੇ ਮੰਜੇ 'ਤੇ ਪੈ ਜਾਂਦਾ ਹਾਂ ਪਰ ਉਹ ਦੋਨੋਂ ਪਹਿਲਾਂ ਹੌਲੀ ਆਵਾਜ਼ ਵਿੱਚ ਅਤੇ ਫਿਰ ਜ਼ੋਰ ਨਾਲ, ਖਾਸ ਤੌਰ 'ਤੇ ਮੈਨੂੰ ਸੁਣਾਉਣ ਲਈ, ਗੱਲਾਂ ਕਰਨ ਲਗਦੇ ਹਨ। ਭਗਤ ਸਿੰਘ ਸੁਖਦੇਵ ਨੂੰ ਕਹਿੰਦੇ ਹਨ ਕਿ ਰਾਜਾ ਰਾਮ ਨੂੰ ਸੌਣ ਦਿੱਤਾ ਜਾਵੇ। ਆਪਾਂ ਦੋਵੇਂ ਹੌਲੀ-ਹੌਲੀ ਕੁੱਝ ਗੱਲਾਂ ਕਰਾਂਗੇ।" ਇਹ ਕਹਿੰਦੇ-ਕਹਿੰਦੇ ਉਹ ਦੋਨੋਂ ਮੇਰੇ ਪਾਸੇ ਮੰਜੇ ਦੀਆਂ ਬਾਹੀਆਂ 'ਤੇ ਬੈਠ ਜਾਂਦੇ ਹਨ ਅਤੇ ਗੱਲਾਂ ਕਰਨ ਲਗਦੇ ਹਨ। ਗੱਲਾਂ ਕਰਦੇ ਕਰਦੇ ਉਹ ਦੋਵੇਂ ਆਪਣਾ ਭਾਰ ਮੇਰੇ 'ਤੇ ਸਿੱਟਣ ਲੱਗਦੇ ਹਨ। ਕੁੱਝ ਦੇਰ ਬਾਅਦ ਦੋਨੋਂ ਮੇਰੇ ਦੋਵੀਂ ਪਾਸੀਂ ਲੇਟ ਜਾਂਦੇ ਹਨ। ਗੱਲਾਂ ਦਾ ਤਾਂ ਬਹਾਨਾ ਹੀ ਸੀ। ਅਸਲ ਮਨੋਰਥ ਮੈਨੂੰ ਪ੍ਰੇਸ਼ਾਨ ਕਰਨਾ ਸੀ। ਹੁੰਦਾ ਇਹ ਹੈ ਕਿ ਉਹ ਇੱਕ ਦੂਜੇ ਵਲ ਖਿਸਕਦੇ ਜਾਂਦੇ ਹਨ ਅਤੇ ਮੈਂ ਵਿਚਾਲੇ ਨਪੀੜਿਆ ਜਾਂਦਾ ਹਾਂ। ਅਖੀਰ ਮੈਂ ਪ੍ਰੇਸ਼ਾਨ ਹੋ ਕੇ ਉੱਠ ਜਾਂਦਾ ਹਾਂ। ਮੰਜੇ ਤੋਂ ਮੇਰੇ ਉਠਣ ਸਾਰ ਹੀ ਉਹ ਮੌਜ ਨਾਲ ਲੱਤਾਂ ਪਸਾਰ ਕੇ ਪੈ ਜਾਂਦੇ ਹਨ।"

## ਸਮਾਜਵਾਦ ਦਾ ਪਾਠ

"ਪਰ ਇਹ ਡਰਾਮਾ ਇੱਥੇ ਹੀ ਖਤਮ ਨਹੀਂ ਹੋ ਜਾਂਦਾ। ਭਗਤ ਸਿੰਘ ਸੁਖਦੇਵ ਨੂੰ ਕਹਿੰਦੇ ਹਨ ਕਿ "ਸੁਖਦੇਵ ਭਾਈ, ਇਹ ਤਾਂ ਮੰਨਣਾ ਹੀ ਪਏਗਾ ਕਿ ਰਾਜਾ ਰਾਮ ਹੈ ਬਹੁਤ ਨੇਕ। ਇਸ ਤੋਂ ਆਪਣਾ ਦੋਹਾਂ ਦਾ ਕਸ਼ਟ ਦੇਖਿਆ ਨਹੀਂ ਗਿਆ, ਸੋ ਵਿਚਾਰਾ ਖੁਦ ਫਰਸ਼ 'ਤੇ ਪੈ ਗਿਆ ਹੈ ਅਤੇ ਆਪਣੇ ਲਈ ਮੰਜਾ ਛੱਡ ਦਿੱਤਾ ਹੈ।" ਸੁਖਦੇਵ ਕਹਿੰਦੇ ਹਨ ਕਿ "ਭਗਤ ਸਿੰਘ, ਰਾਜਾ ਰਾਮ ਆਪਣਾ ਪੱਕਾ ਸਾਥੀ ਹੈ। ਇਹ ਆਪਣੇ ਮਿੱਤਰਾਂ ਦਾ ਬਹੁਤ ਖਿਆਲ ਰੱਖਦਾ ਹੈ। ਵਿਚਾਰਾ ਇੱਕ ਵੀ ਸ਼ਬਦ ਨਹੀਂ ਬੋਲਿਆ ਅਤੇ ਚੁਪਚਾਪ ਭੁੰਜੇ ਪੈ ਗਿਆ।" ਮੈਂ ਇੱਕਦਮ ਗੁੱਸੇ ਵਿੱਚ ਔਖਾ ਹੋ ਜਾਂਦਾ ਹਾਂ

ਅਤੇ ਕਹਿਣ ਲਗਦਾ ਹਾਂ "ਬੰਦ ਕਰੋ ਇਹ ਬਕਵਾਸ ! ਇੱਕ ਤਾਂ ਮੇਰਾ ਮੰਜਾ ਖੋਹ ਲਿਆ, ਮੈਨੂੰ ਭੁੰਜੇ ਪੈਣ ਲਈ ਮਜ਼ਬੂਰ ਕਰ ਦਿੱਤਾ ਤੇ ਹੁਣ ਮੇਰਾ ਮਜ਼ਾਕ ਉਡਾਉਂਦੇ ਹੋ। ਬਸ ਹੁਣ ਚੁਪਚਾਪ ਸੌਂ ਜਾਓ ਵਰਨਾ ਡੰਡੇ ਪੈਣਗੇ ਅਤੇ ਮੈਂ ਰੌਲਾ ਵੀ ਪਾ ਦਿਆਂਗਾ। ਫਿਰ ਦੋਹਾਂ ਨੂੰ ਬਾਹਰ ਜਾਣਾ ਪਏਗਾ।" ਇਸ ਗੱਲ 'ਤੇ ਭਗਤ ਸਿੰਘ ਕਹਿੰਦੇ ਹਨ ਕਿ "ਰਾਜਾਰਾਮ ਦਾ ਗੁੱਸਾ ਕਰਨਾ ਤਾਂ ਵਾਜਬ ਹੈ। ਸਮਾਜਵਾਦ ਵੀ ਇਹ ਕਹਿੰਦਾ ਹੈ ਕਿ ਆਪਾਂ ਦੋਹਾਂ ਨੂੰ ਵੀ ਮੰਜਾ ਖੜ੍ਹਾ ਕਰਕੇ ਭੁੰਜੇ ਹੀ ਪੈਣਾ ਚਾਹੀਦਾ ਹੈ। ਇਸ ਨਾਲ ਸਭ ਦੀ ਤਕਲੀਫ ਬਰਾਬਰ ਹੋ ਜਾਵੇਗੀ। ਅਤੇ ਫਿਰ ਕੀ ਸੀ ? ਮੰਜਾ ਉਨ੍ਹਾਂ ਨੇ ਖੜ੍ਹਾ ਕਰ ਦਿੱਤਾ ਅਤੇ ਭੁੰਜੇ ਪੈ ਗਏ। ਇੰਜ ਉਹ ਹੱਸਦੇ-ਮਜ਼ਾਕ ਕਰਦੇ ਕਰਦੇ ਡੂੰਘੀ ਨੀਂਦ ਸੌਂ ਗਏ। ਜਦ ਕਦੀ ਵੀ ਉਹ ਰਾਤ ਨੂੰ ਮੇਰੇ ਕੋਲ ਆਉਂਦੇ ਅਜਿਹਾ ਹੀ ਕੋਈ ਨਾ ਕੋਈ ਡਰਾਮਾ ਦੁਹਰਾਇਆ ਜਾਂਦਾ।....

ਰਾਜਾ ਰਾਮ ਇੱਕ ਹੋਰ ਦਿਲਚਸਪ ਘਟਨਾ ਦਾ ਵੀ ਵਰਣਨ ਕਰਦਾ ਹੈ। ਇੱਕ ਵਾਰ ਵਿਕਟਰ ਹਿਊਗੋ ਦੇ ਮਸ਼ਹੂਰ ਨਾਵਲ "ਤਿਰਨੰਵੇ" ਦੇ ਇੱਕ ਪ੍ਰਸੰਗ ਉਪਰ ਭਗਤ ਸਿੰਘ ਅਤੇ ਸੁਖਦੇਵ ਵਿਚਕਾਰ ਮਤਭੇਦ ਹੋ ਗਿਆ। ਫਰਾਂਸ ਦੇ ਰਾਜੇ ਦੀਆਂ ਸਮਰਥਕ ਫੌਜਾਂ ਵਿਚਕਾਰ ਸੰਘਰਸ਼ ਹੁੰਦਾ ਹੈ। ਇਲਕਲਾਬੀ ਫੌਜਾਂ ਦੀ ਜਿੱਤ ਹੁੰਦੀ ਹੈ ਅਤੇ ਵਿਰੋਧੀ ਫੌਜਾਂ ਦਾ ਆਗੂ ਲਾਂਤਨਕ ਗ੍ਰਿਫਤਾਰ ਹੋ ਜਾਂਦਾ ਹੈ। ਇਨਕਲਾਬੀ ਫੌਜਾਂ ਦਾ ਆਗੂ ਗਾਵੇਨ, ਲਾਂਤਨਕ ਪਰਿਵਾਰ ਦਾ ਹੀ ਇੱਕ ਨੌਜਵਾਨ ਹੈ, ਲਾਂਤਨਕ ਦੇ ਸਕੇ ਭਾਈ ਦਾ ਪੋਤਰਾ ਹੈ ਅਤੇ ਉਸ ਦੀ ਰਿਆਸਤ ਦਾ ਵਾਰਸ ਹੈ। ਫਾਂਸੀ ਤੋਂ ਪਹਿਲੀ ਰਾਤ ਗਾਵੇਨ ਜੇਲ੍ਹ ਦੀ ਕੋਠੜੀ ਵਿੱਚ ਆਪਣੇ ਬਾਬੇ ਨਾਲ ਮੁਲਾਕਾਤ ਕਰਦਾ ਹੈ। ਲਾਂਤਨਕ ਰਾਜ-ਘਰਾਣੇ ਨਾਲ ਗੱਦਾਰੀ ਕਰਕੇ ਲੋਕਤੰਤਰਵਾਦੀਆਂ ਦਾ ਸਾਥ ਦੇਣ ਕਾਰਨ ਗਾਵੇਨ ਨੂੰ ਫਿਟ ਲਾਹਨਤ ਪਾਉਂਦਾ ਹੈ। ਨਾਲ ਉਹ ਗਾਵੇਨ ਦੇ ਦਿਲ ਵਿਚਲੇ ਕੋਮਲ ਜਜ਼ਬਾਤਾਂ 'ਤੇ ਵੀ ਚੋਟ ਮਾਰਦਾ ਹੈ। ਅੰਤ ਵਿੱਚ ਗਾਵੇਨ ਨੂੰ ਬੁੱਢੇ ਲਾਂਤਨਕ 'ਤੇ ਰਹਿਮ ਆ ਜਾਂਦਾ ਹੈ। ਉਹ ਲਾਂਤਨਕ ਨੂੰ ਸੈਨਾਪਤੀ ਵਾਲੇ ਆਪਣੇ ਕਪੜੇ ਪਹਿਨਾ ਕੇ, ਰਾਤ ਦੇ ਹਨ੍ਹੇਰੇ ਵਿੱਚ ਜੇਲ੍ਹ ਤੋਂ ਬਾਹਰ ਕਰ ਦਿੰਦਾ ਹੈ ਅਤੇ ਉਸ ਦੀ ਥਾਂ ਉਹ ਖੁਦ ਜੇਲ੍ਹ ਦੀ ਕੋਠੜੀ ਵਿੱਚ ਬੰਦ ਹੋ ਜਾਂਦਾ ਹੈ। ਦੂਸਰੇ ਦਿਨ ਸੁਬਹ ਜਦ ਮੌਤ ਦੀ ਸਜ਼ਾ ਨੂੰ ਨੇਪਰੇ ਚਾੜ੍ਹਣ ਲਈ ਬੰਦੀ ਨੂੰ ਬਾਹਰ ਕੱਢਿਆ ਜਾਂਦਾ ਹੈ ਤਾਂ ਲਾਂਤਨਕ ਦੀ ਬਜਾਏ ਗਾਵੇਨ ਨੂੰ ਦੇਖ ਦੇ ਲੋਕਾਂ ਅੰਦਰ ਹੈਰਾਨੀ ਦੀ ਕੋਈ ਹੱਦ ਨਹੀਂ ਰਹਿੰਦੀ। ਇਨਕਲਾਬੀ ਫੌਜਾਂ ਅੰਦਰ ਜਨ-ਸੁਰੱਖਿਆ ਪਰਿਸ਼ਦ ਦੇ ਨੁਮਾਇੰਦੇ ਦੇ ਰੂਪ ਵਿੱਚ ਸਿਮਰਡਿਨ ਨਾਂ ਦਾ ਇੱਕ ਪਾਦਰੀ ਸੀ। ਸਿਮਰਡਿਨ ਫਰਜ਼ ਪੂਰਤੀ ਪ੍ਰਤੀ ਜਿੰਨਾ ਕਠੋਰ ਸੀ, ਮੋਹ-ਮਮਤਾ ਦੀਆਂ ਕੋਮਲ ਮਨੁੱਖੀ ਭਾਵਨਾਵਾਂ ਪ੍ਰਤੀ ਓਨਾ ਹੀ ਕਮਜ਼ੋਰ ਸੀ। ਗਾਵੇਨ ਉਸ ਦੇ ਸਾਹਮਣੇ ਆਪਣਾ ਦੋਸ਼ ਪ੍ਰਵਾਨ ਕਰ ਲੈਂਦਾ ਹੈ। ਸਿਮਰਡਿਨ ਦੀ ਪ੍ਰਧਾਨਗੀ ਹੇਠ ਇਨਕਲਾਬੀ ਅਦਾਲਤ ਗਾਵੇਨ ਨੂੰ ਇਨਕਲਾਬ ਨਾਲ ਵਿਸ਼ਵਾਸਘਾਤ ਦੇ ਦੋਸ਼ ਵਿੱਚ ਮੌਤ ਦੀ ਸਜ਼ਾ ਦੇ ਦਿੰਦੀ ਹੈ।

ਅਖੀਰਲੀ ਰਾਤ ਸਿਮਰਡਿਨ ਜੇਲ੍ਹ ਦੀ ਕੋਠੜੀ ਵਿੱਚ ਗਾਵੇਨ ਨਾਲ ਮੁਲਾਕਾਤ ਕਰਦਾ ਹੈ। ਸਿਮਰਡਿਨ ਨੂੰ ਦੇਖਕੇ ਗਾਵੇਨ ਖੜ੍ਹਾ ਹੋ ਜਾਂਦਾ ਹੈ। ਦੋਹਾਂ ਅੱਖਾਂ ਵਿੱਚ ਹੰਝੂ ਵਹਿ ਤੁਰਦੇ ਹਨ।

ਦੂਸਰੇ ਦਿਨ ਸੁਬ੍ਹਾ ਗਾਵੇਨ ਫਾਂਸੀ ਦੇ ਤਖਤੇ 'ਤੇ ਖੜ੍ਹਾ ਹੈ। ਫੌਜੀ ਆਦੇਸ਼ ਦੀ ਉਡੀਕ ਹੈ। ਸਾਹਮਣੇ ਇੱਕ ਬੁਰਜ 'ਤੇ ਸਿਮਰਡਿਨ ਖੜ੍ਹਾ ਹੈ। ਉਸ ਦੇ ਹੱਥ ਦੇ ਇੱਕ ਇਸ਼ਾਰੇ ਨਾਲ ਗਾਵੇਨ ਦਾ ਸਰੀਰ ਧਰਤੀ 'ਤੇ ਲੁੜਕਣ ਲਗਦਾ ਹੈ। ਉਸੇ ਸਮੇਂ ਇੱਕ ਪਿਸਤੌਲ ਦੇ ਚਲਣ ਦੀ ਆਵਾਜ਼ ਆਉਂਦੀ ਹੈ ਅਤੇ ਇਸ ਦੇ ਨਾਲ ਹੀ ਸਿਮਰਡਿਨ ਦਾ ਸਰੀਰ ਵੀ ਬੁਰਜ ਤੋਂ ਥੱਲੇ ਆ ਡਿੱਗਦਾ ਹੈ। ਉਹ ਆਤਮ-ਹੱਤਿਆ ਕਰ ਲੈਂਦਾ ਹੈ।

ਸੁਖਦੇਵ ਦਾ ਕਹਿਣਾ ਸੀ ਕਿ ਆਤਮ-ਹੱਤਿਆ ਕਰਕੇ ਸਿਮਰਡਿਨ ਨੇ ਇਨਕਲਾਬੀਆਂ ਸਨਮੁਖ ਕੋਈ ਚੰਗੀ ਮਿਸਾਲ ਪੇਸ਼ ਨਹੀਂ ਕੀਤੀ। ਇਨਕਲਾਬ ਨੂੰ ਜਦ ਉਸ ਦੀ ਸਭ ਤੋਂ ਵੱਧ ਲੋੜ ਸੀ, ਠੀਕ ਉਸੇ ਸਮੇਂ ਇੱਕ ਨੌਜੁਆਨ ਪ੍ਰਤੀ ਆਪਣੇ ਮੋਹ ਨੂੰ, ਇਨਕਲਾਬ ਦੇ ਹਿੱਤਾਂ ਨਾਲੋਂ ਉੱਚਾ ਸਥਾਨ ਦੇ ਕੇ, ਉਸ ਨੇ ਆਪਣੇ ਆਦਰਸ਼ ਨੂੰ ਠੋਕਰ ਮਾਰ ਦਿੱਤੀ। ਉਸ ਦਾ ਵਿਚਾਰ ਸੀ ਕਿ ਜੋ ਜੀਵਨ ਇੱਕ ਵਾਰ ਬੇਦੀ 'ਤੇ ਚੜ੍ਹਾ ਦਿੱਤਾ ਗਿਆ ਹੋਵੇ, ਫਿਰ ਉਸ ਉੱਤੇ ਇਨਕਲਾਬੀ ਉਦੇਸ਼ ਅਤੇ ਮਨੋਰਥ ਤੋਂ ਸਿਵਾ ਹੋਰ ਕਿਸੇ ਚੀਜ਼ ਦਾ ਹੱਕ ਨਹੀਂ ਰਹਿ ਜਾਂਦਾ। ਇਨਕਲਾਬੀ ਫੌਜੀ ਦੇ ਨੇੜੇ ਭਾਵੁਕਤਾ ਜਾਂ ਵਿਅਕਤੀਗਤ ਮੋਹ-ਮਮਤਾ ਦੀ ਵੀ ਕੋਈ ਥਾਂ ਹੁੰਦੀ ਹੈ, ਇਹ ਗੱਲ ਉਹ ਮੰਨਣ ਨੂੰ ਤਿਆਰ ਨਹੀਂ ਸੀ।

ਇਸ ਦੇ ਉਲਟ ਭਗਤ ਸਿੰਘ ਕੋਲ ਸਿਮਰਡਿਨ ਲਈ ਡੂੰਘੀ ਹਮਦਰਦੀ ਸੀ। ਉਹ ਕਹਿੰਦਾ ਸੀ ਕਿ ਸਿਮਰਡਿਨ ਨੇ ਗਾਵੇਨ ਨੂੰ ਮੌਤ ਦੀ ਸਜ਼ਾ ਦੇ ਕੇ ਆਪਣਾ ਇਨਕਲਾਬੀ ਫਰਜ਼ ਨਿਭਾਇਆ ਹੈ। ਪਰ ਮਨੁੱਖ ਹੋਣ ਦੇ ਨਾਤੇ, ਸਿਮਰਡਿਨ ਕੋਲ ਵੀ ਇੱਕ ਦਿਲ ਹੈ, ਉਸ ਨੇ ਗਾਵੇਨ ਨੂੰ ਸ਼ੁਰੂ ਤੋਂ ਹੀ ਇੱਕ ਪੁੱਤਰ ਵਾਂਗ ਪਾਲਿਆ ਸੀ ਅਤੇ ਇਸੇ ਕਰਕੇ ਉਸ ਦੀ ਮੌਤ ਉਪਰ ਸਿਮਰਡਿਨ ਦਾ ਆਪਣੇ ਆਪ 'ਤੇ ਕਾਬੂ ਨਾ ਰੱਖ ਸਕਣਾ ਸੁਭਾਵਕ ਹੀ ਹੈ। ਭਗਤ ਸਿੰਘ ਦਾ ਕਹਿਣਾ ਸੀ ਕਿ ਮਮਤਾ ਦਾ ਧਾਗਾ, ਅਨੰਤਕਾਲ ਤੋਂ ਮਨੁੱਖ ਨੂੰ ਇੱਕ ਦੂਜੇ ਨਾਲ ਬੰਨ੍ਹ ਕੇ ਰੱਖਦਾ ਆਇਆ ਹੈ। ਇਸ ਦਾ ਆਦਰ ਕਰਕੇ ਹੀ ਅਸੀਂ ਆਪਣੇ ਇਨਕਲਾਬੀ ਫਰਜ਼ ਦੀ ਸਹੀ ਰੂਪ ਵਿੱਚ ਪਾਲਣਾ ਕਰ ਸਕਾਂਗੇ। ਅਸੀਂ ਮਨੁੱਖ ਰਹਿ ਕੇ ਹੀ ਇਨਕਲਾਬੀ ਬਣ ਸਕਦੇ ਹਾਂ, ਦੇਵਤੇ ਬਣ ਕੇ ਨਹੀਂ। ਦੇਵਤਾਪਣ ਵਿੱਚ ਨਾ ਗਤੀ ਹੈ, ਨਾ ਵਿਕਾਸ ਅਤੇ ਨਾ ਨਿਰੰਤਰ ਵਹਾਅ ਹੈ।

ਜਿਥੋਂ ਤੱਕ ਮੈਨੂੰ ਯਾਦ ਹੈ, ਕਾਫੀ ਬਹਿਸ ਤੋਂ ਬਾਅਦ ਵੀ ਉਸ ਦਿਨ, ਦੋਹਾਂ ਵਿਚਕਾਰ ਕੋਈ ਸਮਝੌਤਾ ਨਹੀਂ ਸੀ ਹੋ ਸਕਿਆ ਅਤੇ ਸੁਖਦੇਵ ਇਹ ਕਹਿ ਕੇ ਉਠ ਖੜ੍ਹਾ ਹੋਇਆ ਸੀ "ਯਾਰ ਦੇਵਤੇ ਵਾਲੀ ਗੱਲ ਨਾਲ ਸਹਿਮਤ ਹੁੰਦਾ ਹੋਇਆ ਵੀ, ਤੇਰਾ ਇਹ ਕਵੀਆਂ ਵਰਗਾ ਨਾਵਲ-ਨੁਮਾ ਤਰਕ ਮੇਰੀ ਸਮਝ ਵਿੱਚ ਨਹੀਂ ਆਉਂਦਾ।"

ਭਗਤ ਸਿੰਘ ਤੋਂ ਪਹਿਲਾਂ ਦੇ ਇਨਕਲਾਬੀਆਂ ਦਾ ਉਦੇਸ਼ ਸੀ ਸਿਰਫ ਮੁਲਕ ਦੀ ਆਜ਼ਾਦੀ। ਪਰ ਇਸ ਆਜ਼ਾਦੀ ਤੋਂ ਸਾਡਾ ਕੀ ਭਾਵ ਹੈ, ਇਸ ਬਾਰੇ ਇਸ ਤੋਂ ਪਹਿਲਾਂ ਅਸੀਂ ਸਪੱਸ਼ਟ ਨਹੀਂ ਸਾਂ। ਕੀ ਅੰਗਰੇਜ਼ ਵਾਇਸਰਾਏ ਨੂੰ ਹਟਾ ਕੇ ਉਸ ਦੀ ਜਗ੍ਹਾ ਕਿਸੇ ਭਾਰਤੀ ਨੂੰ ਬਿਠਾ ਦੇਣ ਨਾਲ ਹੀ ਆਜ਼ਾਦੀ ਦੀ ਸਮੱਸਿਆ ਦਾ ਹੱਲ ਹੋ ਜਾਵੇਗਾ ? ਕੀ ਸਮਾਜ ਅੰਦਰ ਆਰਥਕ ਕਾਣੀਵੰਡ ਅਤੇ ਇਸ 'ਤੇ ਆਧਾਰਤ ਮਨੁੱਖ ਦੀ ਲੁੱਟ-ਖਸੁੱਟ ਦੇ ਜਾਰੀ ਰਹਿੰਦਿਆਂ, ਅਸੀਂ ਆਜ਼ਾਦੀ ਨੂੰ ਸਹੀ ਅਰਥਾਂ ਵਿੱਚ ਮਾਣ ਸਕਾਂਗੇ ? ਆਜ਼ਾਦੀ ਤੋਂ ਬਾਅਦ ਸਰਕਾਰ ਕਿਸਦੀ ਹੋਵੇਗੀ ਅਤੇ ਭਵਿੱਖ ਦੇ ਸਮਾਜ ਦੀ ਰੂਪ ਰੇਖਾ ਕੀ ਹੋਵੇਗੀ ਆਦਿ ਸੁਆਲਾਂ ਬਾਰੇ ਇਨਕਲਾਬੀਆਂ ਵਿਚ ਕਾਫੀ ਅਸਪੱਸ਼ਟਤਾ ਸੀ। ਭਗਤ ਸਿੰਘ ਨੇ ਸਭ ਤੋਂ ਪਹਿਲਾਂ ਇਨਕਲਾਬੀਆਂ ਵਿੱਚ ਇਹ ਸੁਆਲ ਖੜ੍ਹੇ ਕੀਤੇ ਅਤੇ ਸਮਾਜਵਾਦ ਨੂੰ ਦਲ ਦੇ ਆਦਰਸ਼ ਦੇ ਰੂਪ ਵਿੱਚ ਸਾਹਮਣੇ ਰੱਖਿਆ। ਉਸ ਦਾ ਕਹਿਣਾ ਸੀ ਕਿ ਦੇਸ਼ ਦੀ ਸਿਆਸੀ ਆਜ਼ਾਦੀ ਲਈ ਲੜਾਈ, ਮਕਸਦ ਵੱਲ ਸਿਰਫ ਪਹਿਲਾ ਕਦਮ ਹੀ ਹੈ ਅਤੇ ਜੇਕਰ ਅਸੀਂ ਇਹੀ ਹਾਸਲ ਕਰਕੇ ਰੁਕ ਗਏ ਤਾਂ ਸਾਡੀ ਮੁਹਿੰਮ ਅਧੂਰੀ ਰਹਿ ਜਾਵੇਗੀ। ਸਮਾਜਕ ਅਤੇ ਆਰਥਕ ਆਜ਼ਾਦੀ ਦੀ ਅਣਹੋਂਦ ਵਿਚ ਸਿਆਸੀ ਆਜ਼ਾਦੀ, ਹਕੀਕਤ ਵਿੱਚ ਥੋੜ੍ਹੇ ਜਿਹੇ ਵਿਅਕਤੀਆਂ ਦੁਆਰਾ ਬਹੁਮਤ ਨੂੰ ਚੂੰਡਣ ਦੀ ਹੀ ਆਜ਼ਾਦੀ ਹੋਵੇਗੀ। ਲੁੱਟ-ਖਸੁੱਟ ਅਤੇ ਕਾਣੀਵੰਡ ਦੇ ਖਾਤਮੇ ਦੇ

ਸਿਧਾਂਤ 'ਤੇ ਉਸਰਿਆ ਸਮਾਜਵਾਦੀ ਸਮਾਜ ਅਤੇ ਸਮਾਜਵਾਦੀ ਰਿਆਸਤ ਹੀ ਸਹੀ ਅਰਥਾਂ ਵਿੱਚ ਕੌਮ ਦੇ ਸਰਬਪੱਖੀ ਵਿਕਾਸ ਦੀ ਜਾਮਨੀ ਕਰਨਗੇ।

ਸਮਾਜਵਾਦ ਉਸ ਸਮੇਂ ਯੁਗ ਦੀ ਆਵਾਜ਼ ਸੀ। ਇਨਕਲਾਬੀਆਂ ਵਿੱਚੋਂ ਭਗਤ ਸਿੰਘ ਨੇ ਸਭ ਤੋਂ ਪਹਿਲਾਂ ਇਸ ਆਵਾਜ਼ ਨੂੰ ਸੁਣਿਆ ਅਤੇ ਪਹਿਚਾਣਿਆ। ਇੱਥੋਂ ਹੀ ਉਹ ਆਪਣੇ ਦੂਸਰੇ ਸਾਥੀਆਂ ਤੋਂ ਮਹਾਨ ਸੀ।

ਭਗਤ ਸਿੰਘ ਤੋਂ ਪਹਿਲਾਂ ਇਨਕਲਾਬੀਆਂ ਦੀ ਕੋਈ ਮੁਲਕ-ਵਿਆਪੀ ਜੱਥੇਬੰਦੀ ਨਹੀਂ ਸੀ। ਬੰਗਾਲ ਵਿੱਚ ਅਨੁਸ਼ੀਲਨ, ਯੁਗਾਂਤਰ ਆਦਿ ਸੰਸਥਾਵਾਂ ਸਨ। ਪੰਜਾਬ ਵਿੱਚ ਗਦਰ ਪਾਰਟੀ ਦਾ ਕੰਮ ਸੀ ਅਤੇ ਬਿਹਾਰ ਵਿੱਚ ਮੁੱਖ ਤੌਰ 'ਤੇ, ਹਿੰਦੁਸਤਾਨ ਪ੍ਰਜਾਤੰਤਰ ਸੰਘ ਕੰਮ ਕਰਦਾ ਸੀ। ਸ਼ਹੀਦਾਂ ਉਪਰ ਸਭ ਦਾ ਬਰਾਬਰ ਹੱਕ ਹੋਣ ਦੇ ਬਾਵਜੂਦ ਵੀ, ਉਨ੍ਹਾਂ ਵਿੱਚ ਆਪਸੀ ਸਹਿਯੋਗ ਲਗਭਗ ਨਹੀਂ ਦੇ ਬਰਾਬਰ ਹੀ ਰਹਿੰਦਾ ਸੀ। ਭਗਤ ਸਿੰਘ ਸਭ ਨੂੰ ਮਿਲਾ ਕੇ, ਇੱਕ ਦੇਸ਼ ਵਿਆਪੀ ਸੰਗਠਨ ਕਾਇਮ ਕਰਨਾ ਚਾਹੁੰਦਾ ਸੀ। ਇਸ ਉਦੇਸ਼ ਤਹਿਤ ਹੀ ਉਸ ਨੇ ਸਤੰਬਰ 1928 ਵਿੱਚ ਦਿੱਲੀ ਵਿਖੇ ਸਭ ਸੂਬਿਆਂ ਦੇ ਪ੍ਰਤੀਨਿੰਧ ਇਨਕਲਾਬੀਆਂ ਦੀ ਇੱਕ ਮੀਟਿੰਗ ਸੱਦੀ। ਇਸ ਵਿੱਚ ਉੱਤਰ ਪ੍ਰਦੇਸ਼, ਬਿਹਾਰ, ਪੰਜਾਬ ਅਤੇ ਰਾਜਸਥਾਨ ਦੇ ਦਸ ਨੁਮਾਇੰਦੇ ਸ਼ਾਮਲ ਹੋਏ ਸਨ। ਬੰਗਾਲ ਦੇ ਜ਼ਿਆਦਾਤਰ ਇਨਕਲਾਬੀ ਉਸ ਸਮੇਂ ਜੇਲ੍ਹ ਵਿੱਚ ਸਨ। ਜੋ ਬਾਹਰ ਸਨ ਅਤੇ ਉਨ੍ਹਾਂ 'ਚੋਂ ਜਿਨ੍ਹਾਂ ਨਾਲ ਸਾਡਾ ਸੰਪਰਕ ਬਣਿਆ ਉਹ ਸਾਡੇ ਸਮਾਜਵਾਦੀ ਵਿਚਾਰਾਂ ਅਤੇ ਜੱਥੇਬੰਦੀ ਦੇ ਜਮਹੂਰੀ ਸੁਝਾਵਾਂ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਨੇ ਮੀਟਿੰਗ ਵਿੱਚ ਹਿੱਸਾ ਲੈਣ ਤੋਂ ਇਨਕਾਰ ਕਰ ਦਿੱਤਾ ਸੀ।

ਦਿੱਲੀ ਦੀ ਇਸ ਮੀਟਿੰਗ ਦੀ ਅਗਵਾਈ ਭਗਤ ਸਿੰਘ ਨੇ ਹੀ ਕੀਤੀ ਸੀ। ਉਸ ਦੇ ਸੁਝਾਅ 'ਤੇ ਹੀ, ਸਮਾਜਵਾਦ ਨੂੰ ਇਸ ਦਲ ਦਾ ਐਲਾਨਿਆ ਮਕਸਦ ਪਰਵਾਨ ਕਰਕੇ, ਇਸਦਾ ਨਾਂ 'ਹਿੰਦੁਸਤਾਨ ਸ਼ੋਸ਼ਲਿਸਟ ਪ੍ਰਜਾਤੰਤਰ ਸੰਘ' ਰੱਖ ਦਿੱਤਾ ਗਿਆ। ਇਸ ਦਾ ਅਰਥ ਇਹ ਵੀ ਨਹੀਂ ਕਿ ਅਸੀਂ ਮਾਰਕਸਵਾਦ ਜਾਂ ਸਮਾਜਵਾਦ ਦੇ ਵਿਗਿਆਨਕ ਸਿਧਾਂਤ ਦੇ ਸਭ ਪੱਖਾਂ ਨੂੰ ਚੰਗੀ ਤਰ੍ਹਾਂ ਸਮਝ ਲਿਆ ਸੀ। ਸਮਾਜਵਾਦ ਵੱਲ ਵਧਣ ਦਾ, ਇਹ ਸਾਡਾ ਪਹਿਲਾ ਕਦਮ ਸੀ। ਅਸੀਂ ਸਮਾਜ ਦੇ ਜਮਾਤੀ ਆਧਾਰ ਨੂੰ ਸਮਝ ਲਿਆ ਸੀ ਅਤੇ ਮਜ਼ਦੂਰਾਂ-ਕਿਸਾਨਾਂ ਦਾ ਰਾਜ ਸਥਾਪਤ ਕਰਨਾ ਸਾਡਾ ਮਕਸਦ ਬਣ ਚੁੱਕਿਆ ਸੀ। ਪਰ ਕਿਸਾਨਾਂ ਅਤੇ ਮਜ਼ਦੂਰਾਂ ਦੀ ਜੱਥੇਬੰਦਕ ਸ਼ਕਤੀ ਦੇ ਸਹਾਰੇ, ਇਸ ਮਕਸਦ ਦੀ ਪ੍ਰਾਪਤੀ ਕਿਵੇਂ ਹੋਵੇਗੀ, ਇਹ ਅਜੇ ਅਸੀਂ ਚੰਗੀ ਤਰ੍ਹਾਂ ਸਮਝ ਨਹੀਂ ਸਕੇ ਸੀ।

ਮੀਟਿੰਗ ਦਾ ਦੂਸਰਾ ਮਹੱਤਵਪੂਰਨ ਫੈਸਲਾ ਜੱਥੇਬੰਦੀ ਦਾ ਜਮਹੂਰੀਕਰਨ ਸੀ। ਭਗਤ ਸਿੰਘ ਕਿਸੇ ਇੱਕ ਵਿਅਕਤੀ ਨੂੰ ਸੰਘਰਸ਼ ਦਾ ਸਰਬ-ਅਧਿਕਾਰੀ ਮੰਨ ਕੇ, ਉਸ ਦੇ ਗੁਣਾਂ-ਔਗੁਣਾਂ ਦੇ ਰਹਿਮ 'ਤੇ ਸਭ ਕੁੱਝ ਛੱਡ ਦੇਣ ਦਾ ਵਿਰੋਧੀ ਸੀ। ਉਸ ਦੇ ਸੁਝਾਅ 'ਤੇ ਸੰਘਰਸ਼ ਦੇ ਸੰਚਾਲਨ ਲਈ ਇੱਕ ਕੇਂਦਰੀ ਕਮੇਟੀ ਦਾ ਗਠਨ ਕੀਤਾ ਗਿਆ ਅਤੇ ਨੀਤੀ ਦੇ ਸੁਆਲਾਂ ਸਬੰਧੀ ਇਸ ਕਮੇਟੀ ਨੂੰ ਹੀ ਸਰਵਉੱਚ ਮੰਨਿਆ ਗਿਆ। ਇਸ ਮੀਟਿੰਗ ਵਿੱਚ ਸੁਖਦੇਵ, ਫਨੀਂਦਰ ਘੋਸ਼, ਕੁੰਦਨ ਲਾਲ ਅਤੇ ਸ਼ਿਵ ਵਰਮਾ ਕਰਮਵਾਰ ਪੰਜਾਬ, ਬਿਹਾਰ, ਰਾਜਸਥਾਨ ਅਤੇ ਉੱਤਰ ਪ੍ਰਦੇਸ਼ ਦੇ ਆਰਗੇਨਾਈਜ਼ਰ ਚੁਣੇ ਗਏ। ਭਗਤ ਸਿੰਘ ਅਤੇ ਵਿਜੈ ਕੁਮਾਰ ਸਿਨਹਾ ਨੂੰ ਪ੍ਰਚਾਰ ਅਤੇ ਅੰਤਰ ਸੂਬਾਈ ਸੰਪਰਕਾਂ ਦੀ ਜ਼ਿੰਮੇਵਾਰੀ ਸੌਂਪੀ ਗਈ। ਇਨ੍ਹਾਂ ਛੇਆਂ ਸਮੇਤ, ਆਜ਼ਾਦ ਨੂੰ ਲੈ ਕੇ ਕੇਂਦਰੀ ਕਮੇਟੀ ਬਣਾਈ ਗਈ। ਮੀਟਿੰਗ ਵਿੱਚ ਜੈਦੇਵ ਕਪੂਰ, ਸੁਰਿੰਦਰ ਨਾਥ ਪਾਂਡੇ, ਬ੍ਰਹਮਦੱਤ ਮਿਸ਼ਰ ਅਤੇ ਬਿਹਾਰ ਦੇ ਮਨਮੋਹਨ ਬੈਨਰਜੀ ਵੀ ਸ਼ਾਮਲ ਹੋਏ ਸਨ।

ਦਲ ਦਾ ਸੈਨਾਪਤੀ ਚੁਨਣ ਦੀ ਵੀ ਰਵਾਇਤ ਅਪਨਾਈ ਗਈ ਅਤੇ ਆਜ਼ਾਦ ਸਾਡੇ ਪਹਿਲੇ ਚੁਣੇ ਹੋਏ ਸੈਨਾਪਤੀ ਬਣੇ। ਮੀਟਿੰਗ ਵਿੱਚ ਆਜ਼ਾਦ ਸ਼ਾਮਲ ਨਹੀਂ ਸੀ ਹੋ ਸਕਿਆ। ਪਰ ਭਗਤ ਸਿੰਘ ਅਤੇ ਵਿਜੈ ਕੁਮਾਰ ਸਿਨਹਾ ਨੇ ਪਹਿਲਾਂ ਹੀ ਉਸ ਨੂੰ ਮਿਲ ਕੇ ਸਭ ਗੱਲਾਂ ’ਤੇ ਵਿਚਾਰ ਵਟਾਂਦਰਾ ਕਰ ਲਿਆ ਸੀ ਅਤੇ ਉਸ ਨੇ ਸਭ ਸੁਝਾਵਾਂ ’ਤੇ ਆਪਣੀ ਸਹਿਮਤੀ ਪ੍ਰਗਟ ਕਰ ਦਿੱਤੀ ਸੀ।

ਇਸ ਤੋਂ ਪਹਿਲਾਂ, ਇਨਕਲਾਬੀਆਂ ਦੀ ਸ਼ਕਤੀ ਦਾ ਇੱਕ ਚੰਗਾ-ਖਾਸਾ ਹਿੱਸਾ ਸਰਕਾਰੀ ਗਵਾਹਾਂ, ਮੁਖ਼ਬਰਾਂ ਅਤੇ ਜਸੂਸੀ ਵਿਭਾਗ ਦੇ ਕਰਮਚਾਰੀਆਂ ਨੂੰ ਮਾਰਨ ਅਤੇ ਧਨ ਇਕੱਠਾ ਕਰਨ ਲਈ ਡਕੈਤੀਆਂ ਆਦਿ ਵਿੱਚ ਹੀ ਖਪਤ ਹੋ ਜਾਂਦਾ ਸੀ। ਇਨ੍ਹਾਂ ਕੰਮਾਂ ਨਾਲ ਜਿੰਨਾ ਫਾਇਦਾ ਹੁੰਦਾ ਸੀ, ਉਸ ਦੇ ਅਨੁਪਾਤ ਵਿੱਚ ਕਿਤੇ ਜ਼ਿਆਦਾ ਮੁੱਲ ਅਸੀਂ ਤਾਰ ਆਉਂਦੇ ਸੀ। ਦਿੱਲੀ ਮੀਟਿੰਗ ਵਿੱਚ ਇਸ ਸਬੰਧੀ ਵੀ ਇਕ ਨਿਸ਼ਚਿਤ ਨੀਤੀ ਅਪਣਾਈ ਗਈ। ਅਸੀਂ ਤੈਅ ਕੀਤਾ ਕਿ ਪੈਸੇ ਲਈ, ਜਿੱਥੋਂ ਤੱਕ ਵੀ ਸੰਭਵ ਹੋਇਆ ਅਸੀਂ ਸਰਕਾਰੀ ਰੁਪਏ ਨੂੰ ਹੀ ਹੱਥ ਪਾਵਾਂਗੇ। ਐਕਸ਼ਨ ਵੀ ਇਹੋ ਜਿਹੇ ਹੀ ਚੁਣੇ ਜਾਣਗੇ, ਜਿਨ੍ਹਾਂ ਦਾ ਜਨਤਾ ਅਤੇ ਦੇਸ਼ ਦੀਆਂ ਸਿਆਸੀ ਸਮੱਸਿਆਵਾਂ ਨਾਲ ਸਿੱਧਾ ਸਰੋਕਾਰ ਹੋਵੇਗਾ। ਇਨ੍ਹਾਂ ਫੈਸਲਿਆਂ ਮਗਰ ਮੁੱਖ ਤੌਰ ’ਤੇ ਭਗਤ ਸਿੰਘ ਦਾ ਹੀ ਹੱਥ ਸੀ।

1928 ਦਾ ਵਰ੍ਹਾ ਸਿਆਸੀ ਹਲਚਲਾਂ ਦੀ ਦ੍ਰਿਸ਼ਟੀ ਤੋਂ ਇੱਕ ਮਹੱਤਵਪੂਰਨ ਵਰ੍ਹਾ ਸੀ। ਵੱਡੇ ਪੈਮਾਨੇ ’ਤੇ ਮਜ਼ਦੂਰਾਂ ਦੀਆਂ ਦੇਸ਼ ਵਿਆਪੀ ਹੜਤਾਲਾਂ ਚਲ ਰਹੀਆਂ ਸਨ। ਸਰਮਾਏਦਾਰੀ ਦੇ ਕੌਮਾਂਤਰੀ ਆਰਥਕ ਸੰਕਟ ਦਾ ਕਾਲਾ ਪਰਛਾਵਾਂ ਭਾਰਤ ਉਪਰ ਵੀ ਪੈ ਚੁੱਕਿਆ ਸੀ ਜਿਸ ਕਾਰਨ ਕਿਸਾਨ, ਦਰਮਿਆਨਾ ਤਬਕਾ ਅਤੇ ਕੌਮੀ ਸਰਮਾਏਦਾਰਾਂ ਜਮਾਤ ਵੀ ਪ੍ਰੇਸ਼ਾਨ ਸੀ। ਇੰਗਲੈਂਡ ਦੇ ਸੰਕਟਗ੍ਰਸਤ ਸਰਮਾਏਦਾਰਾਂ ਨੂੰ ਕੁੱਝ ਰਾਹਤ ਦੇਣ ਦੇ ਵਿਚਾਰ ਨਾਲ ਭਾਰਤ ਦੀ ਅੰਗਰੇਜ਼ ਸਰਕਾਰ ਨੇ ਇੱਕ ਤਰਫ ਰੁਪਏ ਦੀ ਦਰ ਇੱਕ ਸ਼ਿਲਿੰਗ ਚਾਰ ਪੈਂਸ ਦੀ ਬਜਾਏ ਇੱਕ ਸ਼ਿਲਿੰਗ ਛੇ ਪੈਂਸ ਤੈਅ ਕਰ ਦਿੱਤੀ ਸੀ ਅਤੇ ਇਸ ਤਰ੍ਹਾਂ ਅੰਗਰੇਜ਼ ਵਪਾਰੀਆਂ ਅਤੇ ਸਨਅਤਕਾਰਾਂ ਨੂੰ ਰਾਤੋ-ਰਾਤ ਲੱਖਾਂ ਦੇ ਮੁਨਾਫੇ ਕਮਾਉਣ ਦਾ ਇੰਤਜ਼ਾਮ ਕਰ ਦਿੱਤਾ ਸੀ ਅਤੇ ਦੂਜੇ ਪਾਸੇ ਭਾਰਤੀ ਸਟੀਲ ਸਨਅਤ ਨੂੰ ਹਾਸਲ ਸੁਰੱਖਿਆ-ਛੋਟਾਂ ਹਟਾ ਕੇ ਵਿਲਾਇਤੀ ਸਟੀਲ ਲਈ ਰਾਹ ਸਾਫ ਕਰ ਦਿੱਤਾ ਸੀ। ਇਸ ਨਾਲ ਭਾਰਤੀ ਸਰਮਾਏਦਾਰਾਂ ਜਮਾਤ ਵੀ ਅਸੰਤੁਸ਼ਟ ਸੀ। ਇਸ ਦੇਸ਼-ਵਿਆਪੀ ਬੇਚੈਨੀ ਸਨਮੁਖ ਮਰਹਮ-ਪੱਟੀ ਦੇ ਰੂਪ ਵਿੱਚ ਕੁੱਝ ਸੁਧਾਰਾਂ ਦਾ ਭਰੋਸਾ ਦੇ ਕੇ ਅੰਗਰੇਜ਼ਾਂ ਨੇ ਇੱਕ ਸਾਈਮਨ ਕਮਿਸ਼ਨ ਦਾ ਐਲਾਨ ਕੀਤਾ। ਇਸ ਕਮਿਸ਼ਨ ਦੇ ਸਭ ਮੈਂਬਰ ਅੰਗਰੇਜ਼ ਸਨ। ਭਾਰਤ ਦੀਆਂ ਲਗਭਗ ਸਭ ਪਾਰਟੀਆਂ ਅਤੇ ਦਲਾਂ ਨੇ ਇਸ ਸੌ ਪ੍ਰਤੀਸ਼ਤ ਅੰਗਰੇਜ਼ ਕਮਿਸ਼ਨ ਦਾ ਵਿਰੋਧ ਕੀਤਾ। ਇਸ ਦੇ ਬਾਵਜੂਦ ਵੀ ਕਮਿਸ਼ਨ ਆਇਆ। ਦੇਸ਼ ਨੇ ਉਸ ਦਾ ਬਾਈਕਾਟ ਕੀਤਾ। ਜਨਤਾ ਨੇ ਉਸ ਦੇ ਆਗਮਨ ਦੇ ਵਿਰੋਧ ਵਿੱਚ ਹੜਤਾਲਾਂ ਕੀਤੀਆਂ। ‘ਸਾਈਮਨ ਵਾਪਸ ਜਾਓ’ ਦੇ ਨਾਅਰਿਆਂ ਨਾਲ ਕਾਲੇ ਝੰਡੇ ਦਿਖਾਏ। ਅੰਗਰੇਜ਼ ਸਰਕਾਰ ’ਤੇ ਇਸ ਦਾ ਕੋਈ ਅਸਰ ਨਾ ਹੋਇਆ ਅਤੇ ਦੇਸ਼ ਦੀ ਇੱਛਾ ਦੇ ਵਿਰੁੱਧ ਇਹ ਕਮਿਸ਼ਨ ਸਾਡੇ ਸਿਰਾਂ ’ਤੇ ਲੱਦ ਦਿੱਤਾ ਗਿਆ। ਇਹ ਸਾਡੀ ਕੌਮੀ ਭਾਵਨਾ ਦਾ ਅਪਮਾਨ ਸੀ।

ਅਸੀਂ ਉੱਤਰੀ ਭਾਰਤ ਵਿੱਚ ਸਾਈਮਨ ਕਮਿਸ਼ਨ ਦਾ ਪਿੱਛਾ ਕਰਨ ਦਾ ਨਿਸ਼ਚਾ ਕੀਤਾ। ਜਦੋਂ ਉਹ ਦਿੱਲੀ ਆਇਆ ਤਾਂ ਭਗਤ ਸਿੰਘ, ਬੁਟਕੇਸ਼ਵਰ ਦੱਤ ਅਤੇ ਜੈਦੇਵ ਕਪੂਰ ਨੇ ਕਮਿਸ਼ਨ ਦੇ ਕੋਲ ਜਾਣ ਲਈ ਦਿੱਲੀ ਦੀ ਕਾਫੀ ਖਾਕ ਛਾਣੀ, ਪਰ ਉਹ ਉਸ ਦਾ ਪਰਛਾਵਾਂ ਵੀ ਨਾ ਤੱਕ ਸਕੇ। ਉਸ ਸਮੇਂ ਇਨ੍ਹਾਂ ਸਾਥੀਆਂ ਕੋਲ ਰਿਵਾਲਵਰ ਅਤੇ ਪਿਸਤੌਲ ਹੀ ਸਨ। ਦਿੱਲੀ ਦੇ ਅਨੁਭਵਾਂ ਦੇ

ਆਧਾਰ 'ਤੇ ਹੀ ਅਸੀਂ ਇਸ ਨਤੀਜੇ 'ਤੇ ਪਹੁੰਚੇ ਕਿ ਸਫਲਤਾ ਲਈ ਬੰਬਾਂ ਦਾ ਇੰਤਜਾਮ ਕਰਨਾ ਵੀ ਜ਼ਰੂਰੀ ਹੈ। ਦਲ ਨੇ ਬੰਬ ਬਣਾਉਣ ਦਾ ਕਾਰਖ਼ਾਨਾ ਕਾਇਮ ਕਰਨ ਦਾ ਨਿਸ਼ਚਾ ਕੀਤਾ। ਇਸ ਦੇ ਲਈ ਸਭ ਤੋਂ ਪਹਿਲਾਂ ਜ਼ਰੂਰਤ ਸੀ ਕਾਫੀ ਧਨ ਦੀ। ਫ਼ੈਸਲਾ ਹੋਇਆ ਕਿ ਲਾਹੌਰ ਦੇ ਪੰਜਾਬ ਨੈਸ਼ਨਲ ਬੈਂਕ ਦੇ ਫਾਟਕ ਤੀਕ ਗਏ ਵੀ ਪਰ ਐਨ ਮੌਕੇ 'ਤੇ ਪਤਾ ਲੱਗਾ ਕਿ ਜਿਹੜੀ ਕਾਰ ਇਸ ਕੰਮ ਵਾਸਤੇ ਲਈ ਗਈ ਸੀ ਇਸ 'ਤੇ ਪੂਰਾ ਭਰੋਸਾ ਨਹੀਂ। ਇਸ ਲਈ ਦੂਜੀ ਕਾਰ ਲੈ ਕੇ ਦੁਬਾਰਾ ਕੋਸ਼ਿਸ਼ ਕਰਨ ਦਾ ਫ਼ੈਸਲਾ ਕਰਕੇ ਸਾਰੇ ਸਾਥੀ ਵਾਪਸ ਆ ਗਏ। ਇਸੇ ਦੌਰਾਨ 30 ਅਕਤੂਬਰ 1928 ਨੂੰ ਸਾਈਮਨ ਕਮਿਸ਼ਨ ਲਾਹੌਰ ਪਹੁੰਚਿਆ। ਇਕ ਵਿਸ਼ਾਲ ਜਨ-ਸਮੂਹ ਨੇ ਕਾਲੇ ਝੰਡਿਆ ਨਾਲ ਉਸ ਦਾ ਸੁਆਗਤ ਕੀਤਾ। ਅਧਿਕਾਰੀ ਪਾਗਲ ਹੋ ਉੱਠੇ। ਜਲੂਸ ਉੱਤੇ ਕੀਤੇ ਅੰਨ੍ਹੇਵਾਹ ਲਾਠੀਚਾਰਜ ਦੇ ਫਲਸਰੂਪ ਲਾਲਾ ਲਾਜਪਤ ਰਾਏ ਬੁਰੀ ਤਰ੍ਹਾਂ ਜ਼ਖਮੀ ਹੋ ਗਏ। ਇਸ ਘਟਨਾ ਨਾਲ ਸਾਰੇ ਦੇਸ਼ ਵਿੱਚ ਗੁੱਸੇ ਦੀ ਲਹਿਰ ਫਿਰ ਗਈ। ਚਾਰੇ ਪਾਸੇ ਬੇਚੈਨੀ ਦਾ ਆਲਮ ਛਾ ਗਿਆ। ਸਭ ਦੀ ਜ਼ੁਬਾਨ 'ਤੇ ਇੱਕ ਹੀ ਸੁਆਲ ਸੀ ਕਿ ਕੀ ਅਸੀਂ ਏਨੇ ਹੀ ਸਾਹਸਤਹੀਣ ਹੋ ਗਏ ਹਾਂ ਕਿ ਕੌਮ ਦੇ ਸਨਮਾਨ ਦੀ ਰੱਖਿਆ ਵੀ ਨਹੀਂ ਕਰ ਸਕਦੇ।

ਆਪਣੇ ਸਿਆਸੀ ਜੀਵਨ ਦੇ ਅੰਤਿਮ ਸਾਲਾਂ ਵਿੱਚ ਲਾਲਾ ਜੀ ਇਨਕਲਾਬੀਆਂ ਤੋਂ ਚਿੜ੍ਹਣ ਜਿਹੇ ਲੱਗ ਪਏ ਸਨ। ਭਗਤ ਸਿੰਘ ਅਤੇ ਸੁਖਦੇਵ ਲਈ ਤਾਂ ਉਨ੍ਹਾਂ ਨੇ ਆਪਣੇ ਬੰਗਲੇ ਦੇ ਫਾਟਕ ਹਮੇਸ਼ਾਂ ਲਈ ਬੰਦ ਕਰਵਾ ਦਿੱਤੇ ਸਨ। ਕਾਂਗਰਸ ਦੇ ਅੰਦਰ ਵੀ ਮੋਤੀ ਲਾਲ ਨਹਿਰੂ ਨਾਲ ਉਨ੍ਹਾਂ ਦੇ ਤਿਖੇ ਮੱਤਭੇਦ ਸਨ ਅਤੇ ਉਨ੍ਹਾਂ ਨੇ ਕਾਂਗਰਸ ਦੀਆਂ (ਉਸ ਸਮੇਂ) ਸਿਹਤਮੰਦ ਪਰੰਪਰਾਵਾਂ ਦੇ ਖਿਲਾਫ ਫਿਰਕਾਪ੍ਰਸਤੀ ਦਾ ਸਾਥ ਦੇਣਾ ਸ਼ੁਰੂ ਕਰ ਦਿੱਤਾ ਸੀ। ਦੇਸ਼ ਤੋਂ ਬਾਹਰ ਲੋਕ ਉਨ੍ਹਾਂ ਨੂੰ ਸਾਡੇ ਕੌਮੀ ਸੰਘਰਸ਼ ਦੇ ਪਹਿਲੀ ਕਤਾਰ ਦੇ ਆਗੂਆਂ ਵਜੋਂ ਹੀ ਜਾਣਦੇ ਸਨ। ਇਸ ਨਾਤੇ ਲਾਲਾ ਜੀ ਉੱਪਰ ਹਮਲਾ ਸਮੁੱਚੀ ਕੌਮ ਉੱਪਰ ਹਮਲਾ ਸੀ। ਇਹ ਸਾਡੇ ਮਰਦਊਪੁਣੇ ਨੂੰ ਚੁਣੌਤੀ ਸੀ ਅਤੇ ਅਸੀਂ ਇਸ ਨੂੰ ਸਵੀਕਾਰ ਕਰ ਲਿਆ।

ਬੈਂਕ ਡਕੈਤੀ ਦਾ ਮਤਾ ਮੁਲਤਵੀ ਕਰ ਦਿੱਤਾ ਅਤੇ ਲਾਲਾ ਜੀ ਦੀ ਮੌਤ ਤੋਂ ਠੀਕ ਇੱਕ ਮਹੀਨੇ ਬਾਅਦ ਭਗਤ ਸਿੰਘ ਅਤੇ ਰਾਜਗੁਰੂ ਨੇ ਲਾਹੌਰ ਪੁਲਿਸ ਦੇ ਕੇਂਦਰੀ ਦਫਤਰ 'ਚੋਂ ਨਿਕਲਦੇ ਹੋਏ ਸਾਂਡਰਸ (ਡਿਪਟੀ ਸੁਪਰਡੈਂਟ) ਨੂੰ, ਜਿਸ ਦੀਆਂ ਲਾਠੀਆਂ ਨਾਲ ਲਾਲਾ ਜੀ ਜ਼ਖਮੀਂ ਹੋਏ ਸਨ, ਗੋਲ਼ੀ ਨਾਲ ਮਾਰ ਦਿੱਤਾ। ਇਸ ਕੰਮ ਲਈ ਸਾਥੀਆਂ ਨੇ ਕਈ ਦਿਨ ਪਹਿਲਾਂ ਪੁਲਿਸ-ਦਫਤਰ ਦੇ ਸਾਹਮਣੇ ਚੱਕਰ ਲਾਉਣੇ ਸ਼ੁਰੂ ਕਰ ਦਿੱਤੇ ਸਨ। ਜਗ੍ਹਾ ਦੀ ਪੜਤਾਲ ਪਹਿਲਾਂ ਹੀ ਕਰ ਲਈ ਗਈ ਸੀ।

ਅਖ਼ੀਰ 17 ਦਸੰਬਰ, 1928 ਨੂੰ ਸਾਂਡਰਸ ਕਾਬੂ ਆ ਗਿਆ। ਪੁਲਿਸ ਦਫ਼ਤਰ 'ਚੋਂ ਮੋਟਰ-ਸਾਈਕਲ ਨਿਕਲਦੇ ਸਮੇਂ ਸਾਂਡਰਸ ਉੱਤੇ ਗੋਲੀ ਚਲਾਉਣ ਦਾ ਫ਼ੈਸਲਾ ਪਹਿਲਾਂ ਹੀ ਹੋ ਚੁੱਕਾ ਸੀ। ਭਗਤ ਸਿੰਘ ਤੇ ਰਾਜਗੁਰੂ ਦਫ਼ਤਰ ਦੇ ਫਾਟਕ ਤੋਂ ਜ਼ਰਾ ਹਟ ਕੇ ਖੜੇ ਸਨ। ਕੁੱਝ ਦੂਰ ਹਟ ਕੇ ਜੈ ਗੋਪਾਲ ਸਾਈਕਲ ਲਈ ਇਸ ਤਰ੍ਹਾਂ ਖੜ੍ਹਾ ਸੀ, ਜਿਵੇਂ ਉਸ ਦਾ ਕੁੱਝ ਵਿਗੜ ਗਿਆ ਹੋਵੇ ਅਤੇ ਉਹ ਉਸ ਨੂੰ ਠੀਕ ਕਰ ਰਿਹਾ ਹੋਵੇ। ਭਗਤ ਸਿੰਘ ਅਤੇ ਰਾਜਗੁਰੂ ਨੇ ਉਸ ਦੇ ਇਸ਼ਾਰੇ ਉੱਤੇ ਅੱਗੇ ਵਧਣਾ ਸੀ। ਇਨ੍ਹਾਂ ਤੋਂ ਥੋੜ੍ਹੀ ਦੂਰ ਡੀ. ਏ. ਵੀ. ਕਾਲਜ ਦੀ ਚਾਰ ਦੀਵਾਰੀ ਅੰਦਰ, ਆਪਣਾ 'ਮਾਉਜ਼ਰ' ਪਿਸਤੌਲ ਲਈ 'ਆਜ਼ਾਦ' ਖ਼ੜ੍ਹੇ ਸਨ। ਆਪਣਾ ਕੰਮ ਖ਼ਤਮ ਕਰਕੇ, ਭਗਤ ਸਿੰਘ ਅਤੇ ਰਾਜਗੁਰੂ ਨੇ, ਕਾਲਜ ਦਾ ਰਾਹ ਪਾਰ ਕਰ ਕੇ ਹੋਸਟਲ ਵੱਲ ਜਾਣਾ ਸੀ। 'ਆਜ਼ਾਦ' ਦਾ ਕੰਮ ਸੀ – ਪਿੱਛਾ ਕਰਨ ਵਾਲੇ ਦਾ ਰਸਤਾ ਰੋਕ ਕੇ ਦੋਹਾਂ ਸਾਥੀਆਂ ਨੂੰ ਨੱਸਣ ਦਾ ਮੌਕਾ ਦੇਣਾ।

ਸਾਂਡਰਸ ਦੇ ਦਫ਼ਤਰ 'ਚੋਂ ਬਾਹਰ ਨਿਕਲਦਿਆਂ ਹੀ ਜੈ ਗੋਪਾਲ ਦੇ ਇਸ਼ਾਰੇ ਉੱਤੇ ਰਾਜਗੁਰੂ ਨੇ ਉਸਦੇ ਮੱਥੇ ਵਿੱਚ ਗੋਲੀ ਮਾਰੀ ਅਤੇ ਉਹ ਮੋਟਰ ਸਾਈਕਲ ਸਮੇਤ ਜ਼ਮੀਨ 'ਤੇ ਲੁੜ੍ਹਕ ਗਿਆ। ਇਸ ਵਾਸਤੇ ਕਿ ਕਿਸੇ ਕਿਸਮ ਦਾ ਸ਼ੱਕ ਨਾ ਰਹਿ ਜਾਏ, ਭਗਤ ਸਿੰਘ ਨੇ ਉਸ ਉੱਤੇ ਤਿੰਨ ਚਾਰ ਹੋਰ ਗੋਲ਼ੀਆਂ ਚਲਾਈਆਂ। ਫੇਰ ਦੋਵੇਂ ਸਾਥੀ ਕਾਲਜ ਦੇ ਮੈਦਾਨ ਵਿੱਚੋਂ ਹੋਸਟਲ ਵੱਲ ਚੱਲ ਪਏ। ਚੰਨਣ ਸਿੰਘ ਹੌਲਦਾਰ ਨੇ ਉਨ੍ਹਾਂ ਦਾ ਪਿੱਛਾ ਕੀਤਾ। ਜਦ ਉਹ ਆਜ਼ਾਦ ਦੇ ਮਨ੍ਹਾਂ ਕਰਨ 'ਤੇ ਵੀ ਨਾ ਰੁਕਿਆ, ਤਾਂ ਆਜ਼ਾਦ ਨੇ ਗੋਲ਼ੀ ਚਲਾਈ ਤੇ ਉਹ ਵੀ ਮੂੰਹ ਭਾਰ ਜ਼ਮੀਨ 'ਤੇ ਡਿੱਗ ਪਿਆ।

ਇਸ ਤੋਂ ਅਗਲੇ ਦਿਨ ਘਟਨਾ ਦੀ ਮਹੱਤਤਾ 'ਤੇ ਰੋਸ਼ਨੀ ਪਾਉਂਦੇ ਹੋਏ ਸ਼ਹਿਰ ਵਿੱਚ ਕੁੱਝ ਅੰਗਰੇਜ਼ੀ ਦੇ ਲਾਲ ਪਰਚੇ ਵੰਡੇ ਗਏ ਅਤੇ ਕੰਧਾਂ 'ਤੇ ਪੋਸਟਰ ਲਾ ਕੇ ਐਲਾਨ ਕਰ ਦਿੱਤਾ ਗਿਆ ਕਿ ਸਾਂਡਰਸ ਮਰ ਗਿਆ। ਲਾਲਾ ਜੀ ਦੀ ਮੌਤ ਦਾ ਬਦਲਾ ਲੈ ਲਿਆ ਗਿਆ ਹੈ।

ਇਸ ਘਟਨਾ ਨਾਲ ਲਗਭਗ ਸਭ ਲੋਕਾਂ ਨੂੰ ਵੱਡੀ ਰਾਹਤ ਮਿਲੀ। ਸਾਡੇ ਢੰਗ-ਤਰੀਕਿਆਂ ਨਾਲ ਸਹਿਮਤ ਨਾ ਹੁੰਦੇ ਹੋਇਆ ਵੀ ਬਹੁਤ ਸਾਰੇ ਕਾਂਗਰਸੀ ਆਗੂਆਂ ਨੇ ਸਾਡੀ ਸੁਰੱਖਿਆ ਲਈ ਫਿਕਰਮੰਦੀ ਜ਼ਾਹਰ ਕੀਤੀ। ਸਾਡੇ ਜਿਹੜੇ ਵੀ ਹਮਦਰਦਾਂ ਦਾ ਉਨ੍ਹਾਂ ਨੂੰ ਪਤਾ ਸੀ, ਉਨ੍ਹਾਂ ਰਾਹੀਂ ਪੈਸਾ ਭਿਜਵਾਇਆ। ਇਸ ਉਪਰੰਤ ਪੈਸਿਆਂ ਲਈ ਕਾਫੀ ਸਮੇਂ ਤੱਕ ਸਾਨੂੰ ਡਕੈਤੀਆਂ ਦੀ ਲੋੜ ਨਹੀਂ ਪਈ।

ਕੌਮ ਦੇ ਅਪਮਾਨ ਦਾ ਬਦਲਾ ਲੈਣ ਲਈ ਲਾਲਾ ਜੀ ਦੇ ਹੱਤਿਆਰੇ ਨੂੰ ਮਾਰਨਾ ਜ਼ਰੂਰੀ ਹੈ, ਇਹ ਵਿਚਾਰ ਭਗਤ ਸਿੰਘ ਦਾ ਹੀ ਸੀ। ਫਿਰ ਵੀ ਸਾਂਡਰਸ ਦੀ ਹੱਤਿਆ ਤੋਂ ਬਾਅਦ ਕਈ ਦਿਨਾਂ ਤੱਕ ਉਸ ਦਾ ਮਨ ਬੜਾ ਉਦਾਸ ਜਿਹਾ ਰਿਹਾ। ਉਹ ਇਨਕਲਾਬੀ ਸੀ ਪਰ ਖ਼ੂਨ ਦਾ ਪਿਆਸਾ ਨਹੀਂ ਸੀ। ਉਸ ਦਾ ਉਦੇਸ਼ ਤਾਂ ਸਮੁੱਚੀ ਮਾਨਵਤਾ ਨੂੰ ਸੁਖੀ ਬਣਾਉਣਾ ਸੀ ਅਤੇ ਇਸ ਨਾਤੇ ਮਨੁੱਖ ਮਾਤਰ ਦੀ ਜ਼ਿੰਦਗੀ ਦਾ ਮੋਹ ਵੀ ਸੁਭਾਵਕ ਹੀ ਸੀ। ਇਨਕਲਾਬੀ ਹੱਤਿਆਰੇ ਨਹੀਂ ਸਨ। ਉਹ ਮਨੁੱਖਤਾ ਦੇ ਪੁਜਾਰੀ ਸਨ। ਇਸ ਕਰਕੇ ਮਨੁੱਖ ਦੀ ਜਾਨ ਲੈਣ ਵਿੱਚ ਉਨ੍ਹਾਂ ਨੂੰ ਸੁਭਾਵਿਕ ਹੀ ਦੁੱਖ ਹੁੰਦਾ ਸੀ। ਇਸ ਬਾਰੇ ਇਨਕਲਾਬੀਆਂ ਦੀਆਂ ਭਾਵਨਾਵਾਂ ਨੂੰ ਸਪੱਸ਼ਟ ਕਰਦੇ ਹੋਏ ਪਾਰਟੀ ਦੀ ਤਰਫੋਂ ਦਿੱਲੀ ਅਸੈਂਬਲੀ ਵਿਚ ਜੋ ਪਰਚੇ ਸੁੱਟੇ ਗਏ, ਉਨ੍ਹਾਂ ਵਿੱਚ ਕਿਹਾ ਗਿਆ ਸੀ :

"ਅਸੀਂ ਮਨੁੱਖ ਦੇ ਜੀਵਨ ਨੂੰ ਪਵਿੱਤਰ ਸਮਝਦੇ ਹਾਂ। ਅਸੀਂ ਐਸੇ ਉਜੱਲ ਭਵਿੱਖ ਵਿੱਚ ਵਿਸ਼ਵਾਸ ਰੱਖਦੇ ਹਾਂ ਜਿਸ ਵਿੱਚ ਹਰੇਕ ਵਿਅਕਤੀ ਨੂੰ ਪੂਰਨ ਸ਼ਾਂਤੀ ਅਤੇ ਅਜ਼ਾਦੀ ਦਾ ਮੌਕਾ ਮਿਲ ਸਕੇ। ਅਸੀਂ ਇਨਸਾਨ ਦਾ ਖ਼ੂਨ ਵਹਾਉਣ ਦੀ ਆਪਣੀ ਮਜਬੂਰੀ 'ਤੇ ਦੁਖੀ ਹਾਂ ਪਰ ਇਨਕਲਾਬ ਰਾਹੀਂ ਸਭ ਨੂੰ ਬਰਾਬਰ ਅਜ਼ਾਦੀ ਮੁਹੱਈਆ ਕਰਨ ਅਤੇ ਮਨੁੱਖ ਦੁਆਰਾ ਮਨੁੱਖ ਦੀ ਲੁੱਟ-ਖਸੁੱਟ ਖਤਮ ਕਰਨ ਲਈ ਇਨਕਲਾਬ ਅੰਦਰ ਕੁੱਝ ਨਾ ਕੁੱਝ ਖ਼ੂਨ ਵਹਾਇਆ ਜਾਣਾ ਲਾਜ਼ਮੀ ਹੈ।"

ਦਿੱਲੀ ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਬਾਅਦ ਭਗਤ ਸਿੰਘ ਅਤੇ ਦੱਤ ਨੇ ਅਦਾਲਤ ਸਨਮੁਖ ਜੋ ਲਿਖਤੀ ਬਿਆਨ ਦਿੱਤਾ ਸੀ, ਉਸ ਵਿੱਚ ਵੀ ਉਨ੍ਹਾਂ ਨੇ ਇਨਕਲਾਬੀਆਂ ਦੀ ਇਸੇ ਭਾਵਨਾ ਨੂੰ ਕਲਮਬੰਦ ਕੀਤਾ ਸੀ। ਉਨ੍ਹਾਂ ਨੇ ਕਿਹਾ ਸੀ :

"ਮਨੁੱਖਤਾ ਨੂੰ ਪਿਆਰ ਕਰਨ ਵਿੱਚ, ਅਸੀਂ ਕਿਸੇ ਤੋਂ ਪਿੱਛੇ ਨਹੀਂ ਹਾਂ। ਸਾਨੂੰ ਕਿਸੇ ਨਾਲ ਵਿਅਕਤੀਗਤ ਰੰਜਸ਼ ਨਹੀਂ ਹੈ ਅਤੇ ਅਸੀਂ ਮਨੁੱਖੀ ਜ਼ਿੰਦਗੀ ਨੂੰ ਹਮੇਸ਼ਾ ਪਿਆਰ ਦੀ ਦ੍ਰਿਸ਼ਟੀ ਨਾਲ ਦੇਖਦੇ ਆਏ ਹਾਂ।"

ਸਾਂਡਰਸ ਹੱਤਿਆ ਤੋਂ ਬਾਅਦ ਲਾਹੌਰ ਤੋਂ ਬਾਹਰ ਨਿਕਲਣਾ ਇਕ ਸਮੱਸਿਆ ਸੀ।

ਭਗਤ ਸਿੰਘ ਦੀ ਤਾਂ ਪੁਲਿਸ ਵਿਸ਼ੇਸ਼ ਤੌਰ 'ਤੇ ਭਾਲ਼ ਕਰ ਰਹੀ ਸੀ। ਫਰਾਰ ਹੋਣ ਤੋਂ ਪਹਿਲਾਂ ਕੇਸ, ਕੜਾ, ਕੰਘਾ ਆਦਿ ਨਾਲ ਲੈਸ ਉਹ ਇੱਕ ਬਾਕਾਇਦਾ ਸਿੱਖ ਨੌਜੁਆਨ ਸੀ ਪਰ ਦਿੱਲੀ ਮੀਟਿੰਗ ਤੋਂ ਬਾਅਦ ਉਸ ਦਾ ਇਹ ਰੂਪ ਬਦਲ ਗਿਆ ਸੀ। ਪੁਲਿਸ ਨੂੰ ਉਸ ਦੇ ਨਵੇਂ ਰੂਪ ਦਾ ਪਤਾ ਨਹੀਂ ਸੀ ਅਤੇ ਉਹ ਉਸੇ ਕੇਸਾਂ ਵਾਲੇ ਭਗਤ ਸਿੰਘ ਦੀ ਤਲਾਸ਼ ਕਰ ਰਹੇ ਸਨ। ਫਿਰ ਵੀ ਕਾਫੀ ਸਮੇਂ ਤੱਕ ਲਾਹੌਰ ਵਿੱਚ ਰਹਿ ਕੇ, ਉਥੋਂ ਦੀਆਂ ਸਿਆਸੀ ਸਰਗਰਮੀਆਂ ਵਿੱਚ ਭਾਗ ਲੈਂਦੇ ਰਹਿਣ ਕਰਕੇ, ਕਿਸੇ ਵੀ ਸਮੇਂ ਉਸ ਦੇ ਪਹਿਚਾਣੇ ਜਾਣ ਦਾ ਖਤਰਾ ਮੌਜੂਦ ਸੀ। ਸੋ ਦਲ ਦੇ ਫੈਸਲੇ ਮੁਤਾਬਕ ਉਸ ਨੇ ਸਾਹਬੀ ਲਿਬਾਸ ਪਹਿਨਿਆ, ਸ਼ਚੀ ਅਤੇ ਦੁਰਗਾ ਭਾਬੀ ਉਨ੍ਹਾਂ ਦੇ ਨਾਲ ਹੋ ਤੁਰੇ, ਰਾਜਗੁਰੂ ਉਸ ਦਾ ਨੌਕਰ ਬਣਿਆ ਅਤੇ ਇਸ ਤਰ੍ਹਾਂ ਤਿੰਨੇ ਸਟੇਸ਼ਨ 'ਤੇ ਪਹੁੰਚ ਗਏ। ਭਗਤ ਸਿੰਘ ਓਵਰ ਕੋਟ ਦਾ ਕਾਲਰ ਉਠਾਈ, ਹੈਟ ਮੱਥੇ 'ਤੇ ਖਿੱਚ ਕੇ, ਆਪਣਾ ਚਿਹਰਾ ਸ਼ਚੀ (ਭਗਵਤੀ ਚਰਨ ਦੇ ਪੁੱਤਰ) ਦੇ ਸਿਰ ਦੇ ਓਹਲੇ ਕਰਕੇ ਕਲਕੱਤਾ ਮੇਲ ਦੇ ਪਹਿਲੇ ਦਰਜ਼ੇ ਵਿੱਚ ਜਾ ਬੈਠਾ। ਭਗਤ ਸਿੰਘ ਅਤੇ ਰਾਜਗੁਰੂ ਦੋਹਾਂ ਕੋਲ ਭਰੇ ਹੋਏ ਪਿਸਤੌਲ ਸਨ। ਇਸ ਤਰ੍ਹਾਂ ਦੁਰਗਾ ਭਾਬੀ ਅਤੇ ਸ਼ਚੀ ਦੇ ਆਸਰੇ ਦੋਨੋਂ ਸਾਥੀ ਸਹੀ ਸਲਾਮਤ ਲਾਹੌਰ ਤੋਂ ਬਾਹਰ ਹੋ ਗਏ। ਲਖਨਊ ਜਾ ਕੇ ਰਾਜਗੁਰੂ ਅੱਡ ਹੋ ਗਿਆ। ਭਗਤ ਸਿੰਘ, ਦੁਰਗਾ ਭਾਬੀ ਅਤੇ ਸ਼ਚੀ ਨਾਲ ਕਲਕੱਤੇ ਚਲਿਆ ਗਿਆ।

ਕਲਕੱਤੇ ਵਿੱਚ ਉਸ ਸਮੇਂ ਕਾਂਗਰਸ ਦਾ 1928 ਦਾ ਇਤਿਹਾਸਕ ਇਜਲਾਸ ਚੱਲ ਰਿਹਾ ਸੀ। ਬੰਗਾਲ ਦੇ ਜ਼ਿਆਦਾ ਨਜ਼ਰਬੰਦ ਇਨਕਲਾਬੀ ਵੀ ਉਸ ਸਮੇਂ ਤੱਕ ਜੇਲ੍ਹ ਤੋਂ ਛੁਟ ਕੇ ਆ ਗਏ ਸਨ ਜਿਨ੍ਹਾਂ ਵਿੱਚ ਜਤਿੰਦਰ ਨਾਥ ਦਾਸ ਵੀ ਸੀ। ਕਾਂਗਰਸ ਇਜਲਾਸ ਦੇ ਮੌਕੇ ਭਗਤ ਸਿੰਘ, ਦਾਸ ਅਤੇ ਹੋਰਨਾਂ ਇਨਕਲਾਬੀਆਂ ਨੂੰ ਮਿਲਿਆ। ਜਤਿੰਦਰ ਨਾਥ ਦਾਸ ਬੰਬ ਬਣਾਉਣ ਦੇ ਮਾਹਿਰ ਸਨ। ਉਹਨਾਂ ਨੇ ਆਗਰੇ ਆ ਕੇ ਕੁਝ ਸਾਥੀਆਂ ਨੂੰ ਬੰਬ ਬਣਾਉਣ ਦੀ ਸਿੱਖਿਆ ਦੇਣ ਲਈ ਭਗਤ ਸਿੰਘ ਦਾ ਕਹਿਣਾ ਮੰਨ ਲਿਆ। ਇਸ ਨਾਲ ਬੰਬਾਂ ਦਾ ਕਾਰਖ਼ਾਨਾ ਲਾਉਣ ਵਿੱਚ ਸਾਡੀ ਸਭ ਤੋਂ ਵੱਡੀ ਅੜਿੱਚਣ ਦੂਰ ਹੋ ਗਈ।

ਜਿਸ ਤਰ੍ਹਾਂ ਕਿ ਉੱਪਰ ਕਹਿ ਆਇਆ ਹਾਂ, ਭਗਤ ਸਿੰਘ ਦੇਸ਼ ਦੀਆਂ ਸਿਆਸੀ ਸਰਗਰਮੀਆਂ ਬਾਰੇ ਕਾਫੀ ਚੌਕਸ ਰਹਿੰਦਾ ਸੀ। 1927-28 ਦੀ ਦੇਸ਼ ਵਿਆਪੀ ਮਜ਼ਦੂਰ ਹੜਤਾਲ, ਇਸ ਹੜਤਾਲ ਨਾਲ ਦੂਸਰੇ ਦੇਸ਼ਾਂ ਦੇ ਕੌਮਾਂਤਰੀ ਮਜ਼ਦੂਰ ਭਾਈਚਾਰੇ ਦਾ ਹਮਾਇਤੀ ਪ੍ਰਦਰਸ਼ਨ, ਅੰਗਰੇਜ਼ ਸਰਕਾਰ ਖਿਲਾਫ ਸੰਘਰਸ਼ ਕਰਨ ਵਾਲੇ ਭਾਰਤੀ ਮਜ਼ਦੂਰਾਂ ਦੀ, ਇੰਗਲੈਂਡ ਦੇ ਮਜ਼ਦੂਰਾਂ ਵੱਲੋਂ ਆਰਥਕ ਸਹਾਇਤਾ, ਅੰਗਰੇਜ਼ ਮਜ਼ਦੂਰ ਆਗੂਆਂ ਵੱਲੋਂ ਭਾਰਤ ਵਿੱਚ ਆ ਕੇ ਮਜ਼ਦੂਰ ਸੰਘਰਸ਼ ਨੂੰ ਜੱਥੇਬੰਦ ਕਰਨ ਵਿੱਚ ਸਰਗਰਮ ਭੂਮਿਕਾ, ਮਜ਼ਦੂਰ ਸੰਘਰਸ਼ ਨੂੰ ਹਰ ਸੰਭਵ ਢੰਗਾਂ ਨਾਲ ਦਬਾਉਣ ਦੀ ਭਾਰਤ ਸਰਕਾਰ ਦੀ ਧਮਕੀ, ਇਸੇ ਉਦੇਸ਼ ਨਾਲ ਅਸੈਂਬਲੀ ਵਿੱਚ ਟਰੇਡ ਡਿਸਪਿਊਟ ਬਿੱਲ ਅਤੇ ਪਬਲਿਕ ਸੇਫਟੀ ਬਿੱਲ ਪੇਸ਼ ਕੀਤੇ ਜਾਣੇ, ਦੇਸ਼ ਦੀ ਸਮੂਹ ਜਨਤਾ ਅਤੇ ਸਭ ਸਿਆਸੀ ਪਾਰਟੀਆਂ ਵੱਲੋਂ ਇੱਕ ਸੁਰ ਹੋ ਕੇ ਇਨ੍ਹਾਂ ਦੋਹਾਂ ਬਿੱਲਾਂ ਦਾ ਵਿਰੋਧ ਆਦਿ ਦਾ ਉਹ ਕਾਫੀ ਨੇੜਿਓਂ ਹੋ ਕੇ ਅਧਿਐਨ ਕਰ ਰਿਹਾ ਸੀ। ਉਸ ਦਾ ਕਹਿਣਾ ਸੀ ਕਿ ਭਾਰਤੀ ਮਜ਼ਦੂਰ ਜਮਾਤ ਦੀ ਇਹ ਨਵੀਂ ਜਾਗ੍ਰਿਤੀ ਦੇਸ਼ ਦੇ ਸਿਆਸੀ ਜੀਵਨ ਅੰਦਰ ਇੱਕ ਨਵਾਂ ਮੋੜ ਹੈ।

ਸੰਘਰਸ਼ ਦੇ ਭਵਿੱਖ ਦੀਆਂ ਸੰਭਾਵਨਾਵਾਂ 'ਤੇ ਉਹ ਅਕਸਰ ਰੋਜ਼ ਹੀ ਸਾਥੀਆਂ ਨਾਲ ਗੱਲਬਾਤ ਕਰਿਆ ਕਰਦਾ ਸੀ। ਇਸ ਸਮੇਂ ਵਾਇਸਰਾਏ ਨੇ ਆਪਣੇ ਭਾਸ਼ਨ ਵਿੱਚ ਇਹ ਸੰਕੇਤ ਦਿੱਤਾ ਕਿ ਜੇਕਰ ਅਸੈਂਬਲੀ ਇਨ੍ਹਾਂ ਦੋਹਾਂ ਬਿੱਲਾਂ ਨੂੰ ਪਾਸ ਨਹੀਂ ਕਰੇਗੀ ਤਾਂ ਉਹ ਆਪਣੇ ਵਿਸ਼ੇਸ਼

ਅਧਿਕਾਰ ਤਹਿਤ, ਆਰਡੀਨੈਂਸ ਦੇ ਰੂਪ ਵਿੱਚ ਇਸ ਨੂੰ ਲਾਗੂ ਕਰ ਦੇਣਗੇ। ਅਖਬਾਰਾਂ ਵਿੱਚ ਇਹ ਭਾਸ਼ਨ ਛੱਪਦੇ ਸਾਰ ਹੀ ਉਸ ਨੇ ਕੇਂਦਰੀ ਕਮੇਟੀ ਨੂੰ ਇਕੱਠਾ ਕੀਤਾ ਅਤੇ ਕਿਹਾ ਕਿ ਅੰਗਰੇਜ਼ ਬਿੱਲਾਂ ਨੂੰ ਅਸੈਂਬਲੀ ਰਾਹੀਂ ਇਸ ਕਰਕੇ ਪਾਸ ਕਰਵਾਉਣਾ ਚਾਹੁੰਦੇ ਹਨ ਕਿ ਉਹ ਦੁਨੀਆਂ ਸਨਮੁਖ ਇਹ ਕਹਿ ਸਕਣ ਕਿ ਇਹ ਜਾਬਰ ਕਾਨੂੰਨ ਭਾਰਤੀ ਜਨਤਾ ਦੁਆਰਾ ਚੁਣੇ ਹੋਏ ਨੁਮਾਇੰਦਿਆਂ ਦੇ ਬਣਾਏ ਹਨ। ਐਸੀ ਸਥਿਤੀ ਵਿੱਚ, ਜੇ ਇਨ੍ਹਾਂ ਕਾਨੂੰਨਾਂ ਨੇ ਲਾਗੂ ਹੀ ਹੋਣਾ ਹੈ ਤਾਂ ਇਹ ਵਾਇਸਰਾਏ ਦੇ ਵਿਸ਼ੇਸ਼ ਅਧਿਕਾਰਾਂ ਤਹਿਤ ਲਾਗੂ ਹੋਣ। ਉਸ ਨੇ ਕਿਹਾ ਸਰਕਾਰ ਬੋਲੀ ਹੋ ਗਈ ਹੈ। ਉਸ ਨੂੰ, ਇਨ੍ਹਾਂ ਕਾਨੂੰਨਾਂ ਖਿਲਾਫ ਦੇਸ਼ ਦੇ ਹਰ ਕੋਨੇ ਵਿੱਚੋਂ ਉਠਣ ਵਾਲੀ ਆਵਾਜ਼ ਸੁਣਾਈ ਨਹੀਂ ਦੇ ਰਹੀ। ਸਾਨੂੰ ਉਸ ਦੇ ਕੰਨ ਖੋਲ੍ਹਣ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ।

ਭਗਤ ਸਿੰਘ ਦੇ ਸੁਝਾਅ ’ਤੇ ਹੀ ਕੇਂਦਰੀ ਕਮੇਟੀ ਨੇ ਅਸੈਂਬਲੀ ਵਿੱਚ, ਟਰੇਡ ਡਿਸਪਿਊਟਸ ਬਿਲ ਉਪਰ ਵੋਟਿੰਗ ਹੋ ਜਾਣ ਤੋਂ ਬਾਅਦ ਅਤੇ ਇਸ ਦੇ ਨਤੀਜੇ ਦਾ ਐਲਾਨ ਕਰਨ ਤੋਂ ਠੀਕ ਪਹਿਲਾਂ, ਸਰਕਾਰੀ ਬੈਂਚਾਂ ਵੱਲ, ਦਰਸ਼ਕ ਗੈਲਰੀ ’ਚੋਂ ਬੰਬ ਸੁੱਟਣ ਦਾ ਫੈਸਲਾ ਕੀਤਾ। ਇਨ੍ਹਾਂ ਬੰਬਾਂ ਦਾ ਉਦੇਸ਼, ਵਿਚਾਰ-ਅਧੀਨ ਬਿੱਲਾਂ ਦੇ ਖਿਲਾਫ ਭਾਰਤੀ ਜਨਤਾ ਵਿਚਲੀ ਤਿੱਖੀ ਬੇਚੈਨੀ ਦਾ ਪ੍ਰਦਰਸ਼ਨ ਕਰਨਾ ਸੀ। ਦੂਸਰੇ ਸ਼ਬਦਾਂ ਵਿੱਚ, ਇਸ ਦਾ ਉਦੇਸ਼ ਬੋਲ਼ਿਆਂ ਦੇ ਕੰਨ ਖੋਲ੍ਹਣਾ ਸੀ, ਕਿਸੇ ਦੀ ਜ਼ਿੰਦਗੀ ਲੈਣਾ ਨਹੀਂ। ਕਮੇਟੀ ਨੇ ਇਹ ਵੀ ਫੈਸਲਾ ਕੀਤਾ ਕਿ ਬੰਬ ਸੁੱਟਣ ਤੋਂ ਬਾਅਦ ਉਥੇ ਹੀ ਗੈਲਰੀ ਵਿੱਚ ਪਰਚੇ ਸੁੱਟ ਕੇ ਆਪਣੇ ਉਦੇਸ਼ ਨੂੰ ਸਪੱਸ਼ਟ ਕੀਤਾ ਜਾਵੇ।

ਭਗਤ ਸਿੰਘ ਇਹ ਵੀ ਚਾਹੁੰਦਾ ਸੀ ਕਿ ਜੋ ਸਾਥੀ ਬੰਬ ਸੁੱਟਣ ਜਾਣ, ਉਹ ਉਥੇ ਹੀ ਆਤਮ ਸਮਰਪਣ ਕਰ ਦੇਣ ਅਤੇ ਫੜੇ ਜਾਣ ਦੀ ਹਾਲਤ ਵਿੱਚ ਅਦਾਲਤ ਦੇ ਮਾਧਿਅਮ ਰਾਹੀਂ ਆਪਣੇ ਉਦੇਸ਼ ਦਾ ਐਲਾਨ ਕਰਨ। ਉਹ ਅਦਾਲਤ ਨੂੰ ਸਿਆਸੀ ਪ੍ਰਚਾਰ ਦੇ ਇਕ ਮੰਚ ਵਜੋਂ ਇਸਤੇਮਾਲ ਕਰਨਾ ਚਾਹੁੰਦਾ ਸੀ। ਸ਼ੁਰੂ ਵਿੱਚ ਕੇਂਦਰੀ ਕਮੇਟੀ ਦੇ ਹੋਰ ਸਾਥੀ ਉਸ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਸਨ। ਉਹ ਇਕ ਬਿਆਨ ਦੀ ਖਾਤਰ ਦੋ ਸਾਥੀ ਗੁਆਉਣਾ ਨਹੀਂ ਚਾਹੁੰਦੇ ਸਨ। ਬਾਅਦ ਵਿਚ ਭਗਤ ਸਿੰਘ ਦੀਆਂ ਨਿਰਉੱਤਰ ਕਰਨ ਵਾਲੀਆਂ ਦਲੀਲਾਂ ਸਨਮੁਖ ਉਹਨਾਂ ਨੇ ਵੀ ਆਪਣੀ ਸਹਿਮਤੀ ਦੇ ਦਿੱਤੀ।

ਅਸੈਂਬਲੀ ਵਿੱਚ ਬੰਬ ਸੁੱਟਣ ਦੇ ਕੰਮ ਨੂੰ ਵੀ ਭਗਤ ਸਿੰਘ ਖੁਦ ਆਪ ਕਰਨਾ ਚਾਹੁੰਦਾ ਸੀ। ਉਸ ਦਾ ਜ਼ਾਇਜਾ ਸੀ ਕਿ ਇਸ ਕੰਮ ਦੀ ਸਿਆਸੀ ਮਹੱਤਤਾ ਨੂੰ ਅਦਾਲਤ ਦੇ ਮੰਚ ਤੋਂ ਜਿੰਨੀ ਸਪੱਸ਼ਟਤਾ ਨਾਲ ਉਹ ਖੁਦ ਦੇਸ਼ ਦੇ ਸਾਹਮਣੇ ਪੇਸ਼ ਕਰ ਸਕੇਗਾ, ਓਨੀ ਸਪੱਸ਼ਟਤਾ ਨਾਲ ਕੋਈ ਹੋਰ ਸਾਥੀ ਨਹੀਂ ਕਰ ਸਕੇਗਾ। ਭਗਤ ਸਿੰਘ ਦਾ ਇਹ ਜ਼ਾਇਜਾ ਸਹੀ ਹੀ ਸੀ। ਪਰ ਅਸੀਂ ਜਾਣਦੇ ਸੀ ਕਿ ਫੜੇ ਜਾਣ ਬਾਅਦ ਭਗਤ ਸਿੰਘ ਨੂੰ ਨਿਸ਼ਚਿਤ ਰੂਪ ਵਿੱਚ ਹੀ ਮੌਤ ਦੀ ਸਜ਼ਾ ਹੋਵੇਗੀ, ਸੋ ਉਸ ਦੇ ਜ਼ਾਇਜੇ ਨਾਲ ਸਹਿਮਤ ਹੁੰਦਿਆਂ ਹੋਇਆ ਵੀ, ਇਸ ਕੰਮ ਉਸ ਨੂੰ ਭੇਜਣ ਲਈ ਕੋਈ ਰਾਜ਼ੀ ਨਾ ਹੋਇਆ। ਕਾਫੀ ਦਲੀਲਾਂ ਤੋਂ ਬਾਅਦ ਜਦ ਉਹ ਕੇਂਦਰੀ ਕਮੇਟੀ ਤੋਂ ਆਪਣੀ ਗੱਲ ਨਾ ਮਨਵਾ ਸਕਿਆ ਤਾਂ ਉਸ ਨੇ ਬਹੁ-ਮੱਤ ਸਾਹਮਣੇ ਸਿਰ ਝੁਕਾ ਦਿੱਤਾ ਅਤੇ ਕੇਂਦਰੀ ਕਮੇਟੀ ਨੇ ਦੋ ਹੋਰ ਸਾਥੀਆਂ ਦੇ ਨਾਂ ਨਿਸ਼ਚਿਤ ਕਰ ਦਿੱਤੇ।

ਇਸ ਫੈਸਲੇ ਤੋਂ ਦੋ ਤਿੰਨ ਬਾਅਦ ਹੀ ਪੰਜਾਬ ਤੋਂ ਸੁਖਦੇਵ ਆ ਗਿਆ। ਉਸ ਨੂੰ ਜਦ ਸਾਡੇ ਫੈਸਲੇ ਦਾ ਪਤਾ ਲੱਗਿਆ ਤਾਂ ਉਹ ਬਹੁਤ ਔਖਾ ਹੋਇਆ। ਉਸ ਦਾ ਕਹਿਣਾ ਸੀ ਕਿ ਜਿਸ ਉਦੇਸ਼ ਨਾਲ ਅਸੀਂ ਇਹ ਕੰਮ ਕਰਨ ਜਾ ਰਹੇ ਹਾਂ ਉਹ ਭਗਤ ਸਿੰਘ ਤੋਂ ਇਲਾਵਾ ਹੋਰ ਕੋਈ ਪੂਰਾ ਕਰ

ਹੀ ਨਹੀਂ ਸਕਦਾ। ਵਿਅਰਥ ਵਿੱਚ ਦੋ ਸਾਥੀਆਂ ਦੀ ਕੁਰਬਾਨੀ ਦੇ ਦਿੱਤੀ ਜਾਵੇ ਅਤੇ ਕੰਮ ਵੀ ਨਾ ਬਣੇ, ਉਹ ਇਸ ਗੱਲ ਦੇ ਪੱਖ ਵਿੱਚ ਨਹੀਂ ਸੀ। ਇਸ ਸਬੰਧ ਵਿੱਚ ਉਸ ਦੀ ਅਤੇ ਭਗਤ ਸਿੰਘ ਦੀ ਪਹਿਲਾਂ ਹੀ ਵਿਸਥਾਰ ਵਿੱਚ ਗੱਲਬਾਤ ਹੋ ਚੁੱਕੀ ਸੀ। ਦੋਨੋਂ ਸੌ ਫੀਸਦੀ ਇਕ ਮੱਤ ਸਨ। ਉਸ ਦੀ ਮੰਗ ’ਤੇ ਕੇਂਦਰੀ ਕਮੇਟੀ ਦੀ ਦੁਬਾਰਾ ਮੀਟਿੰਗ ਸੱਦੀ ਗਈ। ਇਸ ਵਾਰ ਭਗਤ ਸਿੰਘ ਨੇ ਹਿੰਡ ਫੜ ਲਈ ਅਤੇ ਅੰਤ ਮਜਬੂਰ ਹੋ ਕੇ ਸਾਨੂੰ ਉਸ ਦੀ ਗੱਲ ਮੰਨਣੀ ਪਈ। ਕਮੇਟੀ ਨੇ ਭਗਤ ਸਿੰਘ ਅਤੇ ਬੁਟਕੇਸ਼ਵਰ ਦੱਤ ਦੇ ਨਾਵਾਂ ਦੀ ਇਜਾਜ਼ਤ ਦਿੱਤੀ। ਇਸ ਐਕਸ਼ਨ ਤੋਂ ਬਾਅਦ ਅਸੀਂ ਭਗਤ ਸਿੰਘ ਨੂੰ ਹਮੇਸ਼ਾ ਲਈ ਗੁਆ ਦਿਆਂਗੇ, ਇਸ ਵਿਚਾਰ ਨੇ ਸਾਡੇ ਵਿੱਚ ਇੱਕ ਉਦਾਸੀ ਦਾ ਆਲਮ ਪੈਦਾ ਕਰ ਦਿੱਤਾ।

ਬੰਬ ਕਿੱਥੋਂ ਅਤੇ ਕਿੱਥੇ ਸਿੱਟੇ ਜਾਣਗੇ ਇਸ ਦਾ ਨਿਰਣਾ ਕਰਨ ਲਈ ਜੈਦੇਵ ਨੇ ਅਸੈਂਬਲੀ ਭਵਨ ਦੇ ਨਕਸ਼ੇ ਦਾ ਅਧਿਐਨ ਪਹਿਲਾਂ ਹੀ ਕਰਿਆ ਹੋਇਆ ਸੀ। ਪੰਜ ਛੇ ਦਿਨ ਲਗਾਤਾਰ ਦਰਸ਼ਕ ਗੈਲਰੀ ਵਿੱਚ ਬੈਠ ਕੇ ਉਸ ਨੇ ਮੌਕੇ ਦੀ ਜਾਂਚ ਵੀ ਕਰ ਲਈ ਸੀ। ਵੋਟਿੰਗ ਤੋਂ ਇੱਕ ਦਿਨ ਪਹਿਲਾਂ ਭਗਤ ਸਿੰਘ ਨੂੰ ਨਾਲ ਲੈ ਕੇ ਉਸ ਨੇ ਸਾਰੀ ਸਥਿਤੀ ਉਸ ਨੂੰ ਸਮਝਾ ਦਿੱਤੀ ਸੀ। ਦੂਸਰੇ ਦਿਨ ਉਸ ਨੇ ਤਿੰਨ ਪਾਸਾਂ ਦਾ ਇੰਤਜ਼ਾਮ ਕੀਤਾ ਅਤੇ ਦੋਹਾਂ ਸਾਥੀਆਂ ਨੂੰ ਦਰਸ਼ਕ ਗੈਲਰੀ ਵਿੱਚ ਪਹੁੰਚਾ ਕੇ, ਉਨ੍ਹਾਂ ਦੇ ਪਾਸ ਵਾਪਸ ਲੈ ਲਏ। ਇਹ ਪਾਸ ਇੱਕ ਕਾਂਗਰਸੀ ਅਸੈਂਬਲੀ ਮੈਂਬਰ ਦੇ ਦਸਖਤਾਂ ਨਾਲ ਹਾਸਲ ਹੋਏ ਸਨ, ਸੋ ਉਸ ਨੇ ਬਾਹਰ ਆ ਕੇ ਉਹ ਜਲਾ ਦਿੱਤੇ।

ਟਰੇਡ ਡਿਸਪਿਊਟਸ ਬਿੱਲ ’ਤੇ ਮੈਂਬਰਾਂ ਨੇ ਵੋਟਿੰਗ ਕੀਤੀ। ਚੇਅਰਮੈਨ ਸ਼੍ਰੀ ਵਿਠਲ ਭਾਈ ਪਟੇਲ ਨਤੀਜੇ ਦਾ ਐਲਾਨ ਕਰਨ ਹੀ ਵਾਲੇ ਸਨ ਕਿ ਸਰਕਾਰੀ ਪੱਖ ਦੀ ਪਿਛਲੀ ਬੈਂਚ ਵੱਲ ਜ਼ੋਰ ਜ਼ੋਰ ਦੇ ਧਮਾਕਿਆਂ ਦੀ ਆਵਾਜ਼ ਆਈ। ਭਵਨ ਧੂੰਏਂ ਨਾਲ ਭਰ ਗਿਆ। ਚਾਰੇ ਪਾਸੇ ਭਗਦੜ ਮੱਚ ਗਈ ਅਤੇ ਜਦ ਧੂੰਆਂ ਕੁੱਝ ਘੱਟ ਹੋਇਆ ਤਾਂ ਦੇਖਿਆ ਗਿਆ ਕਿ ਕੁੱਝ ਸਮਾਂ ਪਹਿਲਾਂ ਹੀ ਜਿਹੜਾ ਭਵਨ ਸੰਸਦ ਮੈਂਬਰਾਂ ਅਤੇ ਦਰਸ਼ਕਾਂ ਨਾਲ ਖਚਾਖੱਚ ਭਰਿਆ ਹੋਇਆ ਸੀ, ਉਹ ਖਾਲੀ ਹੋ ਗਿਆ ਸੀ। ਭਵਨ ਵਿਚ ਸਿਰਫ਼ ਤਿੰਨ ਹੀ ਵਿਅਕਤੀ ਰਹਿ ਗਏ ਸਨ। ਚੇਅਰਮੈਨ ਪਟੇਲ, ਮੋਤੀ ਲਾਲ ਨਹਿਰੂ ਅਤੇ ਸਰਕਾਰੀ ਪੱਖ ਦੇ ਨੇਤਾ ਸਰ ਜੇਮਰ ਕਰੇਅਰ। ਉਹ ਆਪਣੀ ਥਾਂ ਮੂਰਤੀਆਂ ਵਾਂਗ ਖੜ੍ਹੇ ਸਨ। ਦਰਸ਼ਕ ਗੈਲਰੀ ਵਿੱਚ ਦੋ ਹੀ ਨੌਜੁਆਨ ਰਹਿ ਗਏ ਸਨ, ਜਿਨ੍ਹਾਂ ਦੇ ਨਾਅਰਿਆਂ ਨਾਲ ਭਵਨ ਗੂੰਜ ਰਿਹਾ ਸੀ। ਮਜ਼ਦੂਰ ਜਮਾਤ ਜ਼ਿੰਦਾਬਾਦ! ਸਾਮਰਾਜਵਾਦ-ਮੁਰਦਾਬਾਦ! ਅਤੇ ਇਨਕਲਾਬ-ਜ਼ਿੰਦਾਬਾਦ ਦੇ ਨਾਅਰਿਆਂ ਨਾਲ ਉਹ ਸੰਸਦ ਭਵਨ ਵਿੱਚ ਪਰਚੇ ਸੁੱਟ ਰਹੇ ਸਨ। ਜੇ ਉਹ ਚਾਹੁੰਦੇ ਤਾਂ ਭੀੜ ਦੇ ਨਾਲ ਸਹਿਜੇ ਹੀ ਬਾਹਰ ਨਿਕਲ ਸਕਦੇ ਸਨ, ਪਰ ਉਹ ਭੱਜੇ ਨਹੀਂ।

ਘਟਨਾ ਤੋਂ ਕੁੱਝ ਸਮਾਂ ਬਾਅਦ ਹੀ ਪੁਲਿਸ ਉੱਥੇ ਪਹੁੰਚ ਗਈ। ਇੱਕ ਸਾਰਜੈਂਟ ਨੇ ਅੱਗੇ ਵੱਧ ਕੇ ਦੋਨਾਂ ਨੂੰ ਹਿਰਾਸਤ ਵਿੱਚ ਲੈ ਲਿਆ। ਅਸੈਂਬਲੀ ਭਵਨ ਇੱਕ ਵਾਰ ਫਿਰ ਨਾਅਰਿਆਂ ਨਾਲ ਗੂੰਜ ਉਠਿਆ।

ਭਗਤ ਸਿੰਘ ਅਤੇ ਦੱਤ ਹੋਰਾਂ ਵੱਲੋਂ ਅਸੈਂਬਲੀ ਭਵਨ ਅੰਦਰ ਸੁੱਟੇ ਗਏ ਪਰਚੇ ਦੀ ਪਹਿਲੀ ਲਾਈਨ ਸੀ “ਬੋਲ਼ਿਆਂ ਨੂੰ ਸੁਣਾਉਣ ਲਈ, ਧਮਾਕਾਪੂਰਨ ਆਵਾਜ਼ ਦੀ ਲੋੜ ਹੁੰਦੀ ਹੈ।” ਪਰ ਸਰਕਾਰ ਤਾਂ ਜਾਣ-ਬੁਝ ਕੇ ਬੋਲ਼ੀ ਬਣੀ ਹੋਈ ਸੀ। ਅਸੈਂਬਲੀ ਵਿੱਚ ਉਸ ਦਾ ਬਹੁਮੱਤ ਸੀ। ‘ਟਰੇਡ ਡਿਸਪਿਊਟਸ ਬਿੱਲ’ ਨੂੰ ਪੇਸ਼ ਕਰਨ ਦਾ ਉਸ ਦਾ ਹੌਸਲਾ ਨਾ ਪਿਆ ਉਹ ਆਡੀਨੈਂਸ ਦੇ ਰੂਪ ਵਿੱਚ ਦੇਸ਼ ’ਤੇ ਮੜ੍ਹ ਦਿੱਤਾ ਗਿਆ। ਪਰਚੇ ਅੰਦਰ ਫਰਾਂਸੀਸੀ ਇਨਕਲਾਬ ਦੀਆਂ ਕੁੱਝ ਮਿਸਾਲਾਂ ਦੇ

ਕੇ ਇਨਕਲਾਬੀ ਦਲ ਦੇ ਕਾਰਜਾਂ ਦਾ ਸਮਰਥਨ ਕੀਤਾ ਗਿਆ ਸੀ ਅਤੇ ਕਿਹਾ ਗਿਆ ਸੀ ਕਿ ਜਨਤਾ ਦੇ ਪ੍ਰਤੀਨਿੱਧ ਆਪਣੇ ਚੋਣਕਾਰਾਂ ਕੋਲ ਵਾਪਸ ਪਰਤ ਜਾਣ ਅਤੇ ਜਨਤਾ ਨੂੰ ਭਵਿੱਖ ਦੀ ਬਗਾਵਤ ਲਈ ਤਿਆਰ ਕਰਨ।

ਦਿੱਲੀ ਵਿੱਚ ਉਦੋਂ ਮੈਂ ਤੇ ਜੈਦੇਵ ਹੀ ਰਹਿ ਗਏ ਸਾਂ। ਅਸੀਂ ਪਹਿਲਾਂ ਹੀ ਵੱਖ ਕਮਰਾ ਲੈ ਲਿਆ ਸੀ। ਉਨ੍ਹਾਂ ਦੋਹਾਂ ਸਾਥੀਆਂ ਦੀ ਗ੍ਰਿਫ਼ਤਾਰੀ ਦੇ ਨਾਲ ਅਸੀਂ ਪੁਰਾਣਾ ਮਕਾਨ ਛੱਡ ਕੇ ਨਵੇਂ ਵਿੱਚ ਆ ਗਏ ਸਾਂ। ਦਿਨ ਭਰ ਦੇ ਕੰਮ ਤੋਂ ਬਾਅਦ, ਕਾਫ਼ੀ ਰਾਤ ਗਏ ਜਦ ਅਸੀਂ ਮੁੜੇ, ਤਾਂ ਸਾਡੇ ਦੋਹਾਂ ਦੇ ਦਿਲ ਭਰੇ ਹੋਏ ਸਨ। ਇੰਜ ਲੱਗ ਰਿਹਾ ਸੀ, ਜਿਵੇਂ ਅਸੀਂ ਹੁਣੇ ਹੀ ਆਪਣੇ ਦੋ ਸਬੰਧੀਆਂ ਦੀ ਬਲੀ ਦੇ ਕੇ ਮੁੜੇ ਹੋਈਏ। ਇੱਕ ਦੂਜੇ ਨਾਲ ਬਿਨਾਂ ਕੁੱਝ ਬੋਲੇ ਹੀ ਅੱਖਾਂ ਬੰਦ ਕਰ ਲਈਆਂ। ਅੱਖਾਂ ਬੰਦ ਕਰਦਿਆਂ ਹੀ ਮੇਰੇ ਸਾਹਮਣੇ ਜੇਲ੍ਹ ਦਾ ਨਕਸ਼ਾ ਘੁੰਮਣ ਲੱਗਾ। ਉਸ ਵੇਲੇ ਤੱਕ ਮੈਂ ਜੇਲ੍ਹ ਨਹੀਂ ਸੀ ਦੇਖੀ, ਸਿਰਫ਼ ਜੇਲ੍ਹ ਨਾਲ ਸਬੰਧਿਤ ਦਿਲ ਕੰਬਾਊ ਕਹਾਣੀਆਂ ਹੀ ਸੁਣੀਆਂ ਸਨ। ਇੱਕ ਰਾਤ ਪਹਿਲਾਂ ਅਸੀਂ ਚਾਰੇ ਜਣੇ ਇਕੱਠੇ ਸੁੱਤੇ ਸਾਂ ਅਤੇ ਹੁਣ ਦੋ ਸਾਥੀ, ਸਾਥੋਂ ਸਦਾ ਲਈ ਵਿਛੜ ਗਏ ਸਨ। ਜ਼ਿੰਦਗੀ ਵਿੱਚ ਅਸੀਂ ਉਹਨਾਂ ਨੂੰ ਕਦੀ ਵੀ ਨਹੀਂ ਮਿਲਾਂਗੇ। ਇਸ ਵਿਚਾਰ ਦੇ ਨਾਲ ਹੀ ਰੋਣ ਆਉਣ ਲੱਗਾ। ਹੰਝੂ ਕਮਜ਼ੋਰੀ ਹੈ, ਇਸ ਲਈ, ਆਪਣੇ ਭਾਵਾਂ ਨੂੰ ਦਬਾਉਣ ਦੇ ਖ਼ਿਆਲ ਨਾਲ, ਮੈਂ ਚੁੱਪ ਚਾਪ ਉੱਠਿਆ ਤੇ ਰਾਤ ਦੀ ਚੁੱਪ ਵਿੱਚ, ਸੁੰਨਸਾਨ ਸੜਕ ਵੱਲ ਖੁੱਲ੍ਹਦੀ ਇਕ ਬਾਰੀ ਦੇ ਕੋਲ ਜਾ ਬੈਠਾ।

ਜੈਦੇਵ ਵੀ ਸ਼ਾਇਦ ਮੇਰੇ ਵਾਂਗ ਸਿਰਫ਼ ਅੱਖਾਂ ਬੰਦ ਕਰਕੇ ਪਿਆ ਹੋਇਆ ਸੀ। ਕੁੱਝ ਦੇਰ ਬਾਅਦ ਜਦ ਉਸਨੇ ਅੱਖਾਂ ਖੋਲ੍ਹੀਆਂ ਤਾਂ ਵੇਖਿਆ ਸ਼ਿਵ ਆਪਣੇ ਬਿਸਤਰੇ ਵਿੱਚ ਨਹੀਂ ਹੈ। ਮੈਨੂੰ ਲੱਭਣ ਵਿਚ ਉਸ ਨੂੰ ਔਖ ਨਾ ਹੋਈ। ਬਾਰੀ 'ਚ ਚੁੱਪ ਚਾਪ ਬੈਠਾ ਦੇਖ ਕੇ ਉਹ ਮੇਰੇ ਕੋਲ਼ ਆ ਗਿਆ। "ਸ਼ਿਵ"! ਕੋਲ਼ ਬੈਠਦੇ ਨੇ ਉਸਨੇ ਮੈਨੂੰ ਬੁਲਾਇਆ।

ਕੁਦਰਤ ਨੇ ਸਰੀਰ ਵਿੱਚ ਦੋ ਐਸੇ ਭੇਤੀ ਦਿੱਤੇ ਹਨ, ਜੋ ਲੱਖ ਛੁਪਾਉਣ 'ਤੇ ਵੀ ਦਿਲ ਦਾ ਸਾਰਾ ਭੇਤ ਦੂਸਰਿਆਂ ਨੂੰ ਕਹਿ ਦਿੰਦੇ ਹਨ। ਬਹੁਤ ਸੰਭਲਣ ਦੇ ਬਾਵਜੂਦ ਵੀ ਮੇਰੀਆਂ ਅੱਖਾਂ ਗਿੱਲੀਆਂ ਹੋ ਗਈਆਂ। ਜਦੋਂ ਹਮਰਾਹੀ ਵਿਛੜ ਜਾਂਦੇ ਹਨ ਤਾਂ ਸ਼ਾਇਦ ਹਰ ਥਾਂ ਇਸ ਤਰ੍ਹਾਂ ਹੀ ਹੁੰਦੀ ਹੈ। ਉਸ ਰਾਤ ਅਸੀਂ ਕਾਫ਼ੀ ਦੇਰ ਤੱਕ, ਬਾਰੀ ਵਿੱਚ ਚੁੱਪ ਚਾਪ ਬੈਠੇ ਰਹੇ ਅਤੇ ਭੇਤੀ ਇੱਕ ਇੱਕ ਕਰਕੇ ਆਪੋ ਆਪਣੀ ਕਹਾਣੀ ਕਹਿੰਦੇ ਰਹੇ।

ਦਲ ਨੇ ਇਨ੍ਹਾਂ ਦੋਹਾਂ ਸਾਥੀਆਂ ਨੂੰ, ਜਿਸ ਕੰਮ ਲਈ ਕੁਰਬਾਨ ਕੀਤਾ ਸੀ, ਉਹ ਇਨ੍ਹਾਂ ਨੇ ਪੂਰੀ ਜ਼ਿੰਮੇਵਾਰੀ ਨਾਲ ਨਿਭਾਇਆ। ਅਦਾਲਤ ਦੇ ਸਾਹਮਣੇ ਭਗਤ ਸਿੰਘ ਅਤੇ ਦੱਤ ਨੇ ਦਲ ਦੇ ਸਿਧਾਂਤਾਂ ਅਤੇ ਵਿਚਾਰਾਂ ਨੂੰ ਸਪੱਸ਼ਟ ਕਰਦਿਆਂ ਹੋਇਆਂ ਜੋ ਬਿਆਨ ਦਿੱਤਾ ਸੀ, ਉਸ ਨੂੰ ਇੱਕ ਤਰ੍ਹਾਂ ਉਸ ਸਮੇਂ ਦੇ ਇਨਕਲਾਬੀ ਸੰਘਰਸ਼ ਦਾ ਮੈਨੀਫੈਸਟੋ ਕਿਹਾ ਜਾ ਸਕਦਾ ਹੈ।

ਦਿੱਲੀ ਬੰਬ ਕੇਸ ਅੰਦਰ ਭਗਤ ਸਿੰਘ ਅਤੇ ਦੱਤ ਨੂੰ ਉਮਰ ਕੈਦ ਦੀ ਸਜ਼ਾ ਹੋ ਗਈ। ਇਸ ਸਜ਼ਾ ਦੇ ਵਿਰੁੱਧ ਲਾਹੌਰ ਹਾਈਕੋਰਟ ਵਿੱਚ ਆਪਣੀ ਅਪੀਲ ਦੀ ਸੁਣਵਾਈ ਸਮੇਂ ਉਸ ਨੇ ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਇਨਕਾਰ ਨਹੀਂ ਕੀਤਾ, ਪਰ ਇਹ ਬੰਬ ਕਿਸੇ ਨੂੰ ਮਾਰਨ ਲਈ ਨਹੀਂ ਸੁੱਟੇ ਗਏ ਸਨ, ਇਸ ਦਾ ਵਿਰੋਧ ਜ਼ਰੂਰ ਕੀਤਾ ਸੀ ਅਤੇ ਕਿਹਾ ਸੀ ਕਿ ਬੰਬ ਸੁੱਟਣ ਦੀ ਕਾਰਵਾਈ ਨੂੰ ਉਦੇਸ਼ਾਂ ਨਾਲੋਂ ਨਿਖੇੜ ਕੇ ਨਹੀਂ ਸਮਝਿਆ ਜਾ ਸਕਦਾ।

ਸੈਸ਼ਨ ਜੱਜ ਨੇ ਉਦੇਸ਼ਾਂ ਦੀ ਗੱਲ ਨੂੰ ਗੈਰ-ਅਹਿਮ ਮੰਨ ਕੇ ਫੈਸਲੇ ਵਿੱਚ ਲਿਖਿਆ ਸੀ : "ਆਮ ਕਰਕੇ ਉਦੇਸ਼ ਨਾਲ ਅਪਰਾਧ ਦੀ ਕਨੂੰਨੀ ਸਥਿਤੀ 'ਤੇ ਕੋਈ ਫਰਕ ਨਹੀਂ ਪੈਂਦਾ। ਅਦਾਲਤ

ਦੇ ਸਾਹਮਣੇ ਜੋ ਅਪਰਾਧ ਆਇਆ ਹੈ ਅਸੀਂ ਤਾਂ ਉਸ ਉਪਰ ਹੀ ਵਿਚਾਰ ਕਰਨਾ ਹੈ।" ਇਸਦੇ ਜੁਆਬ ਵਿੱਚ ਦੱਤ ਨਾਲ ਆਪਣੇ ਸਾਂਝੇ ਬਿਆਨ ਵਿੱਚ ਭਗਤ ਸਿੰਘ ਨੇ ਕਿਹਾ :

"ਅਸੀਂ ਮਨੁੱਖੀ ਜੀਵਨ ਨੂੰ ਬੇਹੱਦ ਪਵਿੱਤਰ ਮੰਨਦੇ ਹਾਂ ਅਤੇ ਮਾਨਵਤਾ ਦੀ ਸੇਵਾ ਵਿੱਚ ਕਿਸੇ ਨੂੰ ਨੁਕਸਾਨ ਪਹੁੰਚਾਉਣ ਦੀ ਬਜਾਏ ਅਸੀਂ ਖੁਦ ਆਪਣੇ ਜੀਵਨ ਨੂੰ ਸਮਰਪਤ ਕਰ ਦਿਆਂਗੇ। ਅਸੀਂ ਸਾਮਰਾਜਵਾਦੀ ਫ਼ੌਜ ਦੇ ਭਾੜੇ ਦੇ ਟੱਟੂਆਂ ਵਰਗੇ ਨਹੀਂ ਹਾਂ ਜਿਨ੍ਹਾਂ ਨੂੰ ਬਿਨਾਂ ਕਿਸੇ ਅਫਸੋਸ ਦੇ ਹੱਤਿਆ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਹੈ। ਅਸੀਂ ਜੀਵਨ ਦਾ ਸਨਮਾਨ ਕਰਦੇ ਹਾਂ ਅਤੇ ਲਗਦੀ ਵਾਹ ਇਸ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹਾਂ। ਇਸ ਦੇ ਬਾਵਜੂਦ ਵੀ ਅਸੀਂ ਅਸੈਂਬਲੀ ਭਵਨ ਵਿੱਚ ਜਾਣ-ਬੁੱਝ ਕੇ ਬੰਬ ਸੁੱਟਣ ਦੀ ਕਾਰਵਾਈ ਨੂੰ ਪਰਵਾਨ ਕਰਦੇ ਹਾਂ। ਹਕੀਕਤਾਂ ਖੁਦ ਆਪਣੀ ਕਹਾਣੀ ਦੱਸਦੀਆਂ ਹਨ ਅਤੇ ਉਦੇਸ਼ਾਂ ਦੀ ਪਰਖ, ਇਸ ਦੀ ਕਾਰਵਾਈ ਦੇ ਨਤੀਜੇ ਦੇਖ ਕੇ ਹੀ ਕਰਨੀ ਬਣਦੀ ਹੈ ਨਾ ਕਿ ਕਲਪਿਤ ਹਾਲਤਾਂ ਅਤੇ ਮਨਮਰਜ਼ੀ ਦੀਆਂ ਧਾਰਨਾਵਾਂ ਦੇ ਆਧਾਰ 'ਤੇ।"

ਸੈਸ਼ਨ ਜੱਜ ਦੇ ਫੈਸਲੇ ਦਾ ਵਿਰੋਧ ਕਰਦੇ ਹੋਏ ਭਗਤ ਸਿੰਘ ਨੇ ਹਾਈਕੋਰਟ ਸਾਹਮਣੇ ਜੋ ਦਲੀਲਾਂ ਪੇਸ਼ ਕੀਤੀਆਂ, ਉਨ੍ਹਾਂ 'ਚੋਂ ਉਸ ਦੀ ਤਿੱਖੀ ਸੂਝ-ਬੂਝ ਚੰਗੀ ਤਰ੍ਹਾਂ ਦਿਖਾਈ ਦਿੰਦੀ ਹੈ। ਉਸ ਨੇ ਕਿਹਾ ਸੀ ਕਿ ਜੇ ਅਸੀਂ ਕਾਰਵਾਈ ਨੂੰ ਉਦੇਸ਼ ਨਾਲੋਂ ਨਿਖੇੜ ਕੇ ਦੇਖਾਂਗੇ ਤਾਂ ਕਿਸੇ ਵਿਅਕਤੀ ਦੀ ਹੱਤਿਆ ਕਰ ਦੇਣ ਅਤੇ ਜੰਗ ਦੌਰਾਨ ਹਜ਼ਾਰਾਂ ਵਿਅਕਤੀਆਂ ਨੂੰ ਮਸ਼ੀਨਗੰਨਾਂ ਅਤੇ ਤੋਪਾਂ ਨਾਲ ਭੁੰਨ ਦੇਣ ਵਿੱਚ ਕੋਈ ਅੰਤਰ ਨਹੀਂ ਰਹਿ ਜਾਂਦਾ, ਕਿਉਂਕਿ ਦੋਹਾਂ ਦਾ ਨਤੀਜਾ ਇੱਕੋ ਜਿਹਾ ਹੀ ਹੈ। ਫਿਰ ਵੀ ਸਮਾਜ ਫੌਜੀ ਕਮਾਂਡਰਾਂ ਅਤੇ ਜੰਗ ਲੜਨ ਵਾਲੀਆਂ ਕੌਮਾਂ ਨੂੰ ਕਾਤਲ ਨਹੀਂ ਕਹਿੰਦਾ। ਇਸੇ ਤਰ੍ਹਾਂ ਕਿਸੇ ਆਦਮੀ ਨੂੰ ਡਰਾ-ਧਮਕਾ ਕੇ ਉਸ ਦੀ ਜੇਬ ਖਾਲੀ ਕਰਵਾ ਲੈਣ ਵਾਲੇ ਅਤੇ ਸਰਕਾਰੀ ਟੈਕਸਾਂ ਦੀ ਵਸੂਲੀ ਕਰਨ ਵਾਲੇ ਆਦਮੀਆਂ ਨੂੰ ਇੱਕੋ ਜੁਮਰੇ ਵਿਚ ਨਹੀਂ ਰੱਖਿਆ ਜਾ ਸਕਦਾ। ਹਾਲਾਂਕਿ ਦੋਨਾਂ ਦੀਆਂ ਕਾਰਵਾਈਆਂ ਦਾ ਅੰਜਾਮ ਇੱਕੋ ਜਿਹਾ ਹੁੰਦਾ ਹੈ। ਉਸ ਨੇ ਅਦਾਲਤ ਨੂੰ 'ਸਾਲਮੀਨ' ਦੀ ਮਿਸਾਲ ਯਾਦ ਕਰਾਈ ਕਿ ਆਟੇ ਵਿੱਚ ਜ਼ਹਿਰ ਚੂਹਿਆਂ ਤੋਂ ਛੁਟਕਾਰਾ ਪਾਉਣ ਲਈ ਵੀ ਮਿਲਾਈ ਜਾ ਸਕਦੀ ਹੈ ਅਤੇ ਕਿਸੇ ਆਦਮੀ ਦੀ ਜਾਨ ਲੈਣ ਲਈ ਵੀ। ਸੋ ਕੋਈ ਕੰਮ ਚੰਗਾ ਹੈ ਜਾਂ ਬੁਰਾ, ਇਸ ਦਾ ਫੈਸਲਾ ਕੰਮ ਦੇ ਉਦੇਸ਼ ਨੂੰ ਸਾਹਮਣੇ ਰੱਖ ਕੇ ਹੀ ਕੀਤਾ ਜਾ ਸਕਦਾ ਹੈ। ਉਸ ਨੇ ਕਿਹਾ, "ਸਾਨੂੰ ਜੋ ਸਜ਼ਾ ਦਿੱਤੀ ਗਈ ਹੈ ਉਸ ਬਾਰੇ ਸਾਨੂੰ ਕੋਈ ਅਫਸੋਸ ਨਹੀਂ ਹੈ। ਸਾਨੂੰ ਅਫਸੋਸ ਸਿਰਫ ਕਾਤਿਲ ਕਹੇ ਜਾਣ ਅਤੇ ਸਾਡੇ ਉਦੇਸ਼ ਨੂੰ ਗਲਤ ਸਮਝੇ ਜਾਣ ਬਾਰੇ ਹੈ।"

ਹਾਈ ਕੋਰਟ ਦੇ ਸਾਹਮਣੇ ਇਨਕਲਾਬ ਦੀ ਪਰਿਭਾਸ਼ਾ ਦਿੰਦੇ ਹੋਏ ਉਸ ਨੇ ਕਿਹਾ "ਇਨਕਲਾਬ ਸੰਸਾਰ ਦਾ ਨਿਯਮ ਹੈ। ਇਹ ਮਨੁੱਖੀ ਵਿਕਾਸ ਦਾ ਭੇਤ ਹੈ।" ਪਰ "ਇਸ ਲਈ ਖ਼ੂਨ ਡੋਲ੍ਹਣ ਵਾਲਾ ਸੰਘਰਸ਼ ਲਾਜ਼ਮੀ ਨਹੀਂ ਹੈ ਅਤੇ ਨਾ ਹੀ ਇਸ ਵਿੱਚ ਵਿਅਕਤੀਗਤ ਬਦਲਾਲਊ ਹਿੰਸਾ ਦੀ ਕੋਈ ਥਾਂ ਹੈ।" "ਇਹ ਬੰਬਾਂ ਅਤੇ ਪਿਸਤੌਲਾਂ ਦਾ ਅਕੀਦਾ ਨਹੀਂ ਹੈ। ... ਇਨਕਲਾਬ ਦਾ ਵਿਰੋਧ ਕਰਨ ਵਾਲੇ ਲੋਕ ਸਿਰਫ ਪਿਸਤੌਲ, ਬੰਬ, ਤਲਵਾਰ ਅਤੇ ਲਹੂ ਵਹਾਏ ਜਾਣ ਨੂੰ ਹੀ ਇਨਕਲਾਬ ਦਾ ਨਾਂ ਦਿੰਦੇ ਹਨ ਪਰ ਇਨਕਲਾਬ ਇਨ੍ਹਾਂ ਚੀਜ਼ਾਂ ਤੱਕ ਸੀਮਤ ਨਹੀਂ ਹੈ। ਇਹ ਚੀਜ਼ਾਂ ਇਨਕਲਾਬ ਦਾ ਸਾਧਨ ਤਾਂ ਹੋ ਸਕਦੀਆਂ ਹਨ, ਪਰ ਇਨ੍ਹਾਂ ਸਾਧਨਾਂ ਦੀ ਵਰਤੋਂ ਮਗਰ ਇਨਕਲਾਬ ਦੀ ਹਕੀਕੀ ਸ਼ਕਤੀ ਲੋਕਾਂ ਦੁਆਰਾ ਸਮਾਜ ਦੇ ਆਰਥਕ ਅਤੇ ਸਿਆਸੀ ਢਾਂਚੇ ਅੰਦਰ ਤਬਦੀਲੀ ਦੀ ਤਾਂਘ ਹੀ ਹੁੰਦੀ ਹੈ। ਸਾਡੀਆਂ ਮੌਜੂਦਾ ਪ੍ਰਸਥਿਤੀਆਂ ਅੰਦਰ ਇਨਕਲਾਬ ਦਾ ਉਦੇਸ਼ ਕੁੱਝ

ਵਿਅਕਤੀਆਂ ਦਾ ਕਤਲ ਕਰਨਾ ਨਹੀਂ ਹੈ, ਸਗੋਂ ਮਨੁੱਖ ਦੀ ਲੁੱਟ-ਖਸੁੱਟ ਦੇ ਨਿਜ਼ਾਮ ਨੂੰ ਖਤਮ ਕਰਕੇ, ਇਸ ਦੇਸ਼ ਲਈ ਸਵੈਨਿਰਣੇ ਦੇ ਹੱਕ ਨੂੰ ਪ੍ਰਾਪਤ ਕਰਨਾ ਹੈ।

ਭਗਤ ਸਿੰਘ ਸਾਮਰਾਜਵਾਦ ਅਤੇ ਲੁੱਟ-ਖਸੁੱਟ ਦਾ ਵਿਰੋਧੀ ਹੋਣ ਦੇ ਨਾਲ-ਨਾਲ ਰੱਬ ਅਤੇ ਧਰਮ ਦਾ ਵੀ ਵਿਰੋਧੀ ਸੀ। ਉਹ ਹਮੇਸ਼ਾ ਆਪਣੇ ਆਪ ਨੂੰ ਨਾਸਤਿਕ ਕਹਿੰਦਾ ਸੀ। ਜੇਲ੍ਹ ਜੀਵਨ ਅੰਦਰਲੇ ਉਸ ਦੇ ਡੂੰਘੇ ਅਧਿਐਨ ਨੇ ਰੱਬ ਦੀ ਹੋਂਦ ਖਿਲਾਫ ਉਸ ਦੀਆਂ ਧਾਰਨਾਵਾਂ ਨੂੰ ਹੋਰ ਵੀ ਦ੍ਰਿੜ ਕਰ ਦਿੱਤਾ ਸੀ।

1928 ਦੀ ਦਿੱਲੀ ਮੀਟਿੰਗ ਤੋਂ ਬਾਅਦ ਫਨੀਂਦਰ ਨਾਥ ਘੋਸ਼ ਕੁੱਝ ਦਿਨਾਂ ਲਈ ਮੇਰੇ ਨਾਲ ਪੰਜਾਬ ਚੱਲਿਆ ਗਿਆ। ਉਹ ਆਪਣੇ ਆਪ ਨੂੰ ਈਸ਼ਵਰ ਭਗਤ, ਧਰਮਪਾਲਕ ਅਤੇ ਆਦਰਸ਼ਵਾਦੀ ਸਮਝਦਾ ਸੀ। ਉਸ ਸਮੇਂ ਮੈਂ ਅੰਮ੍ਰਿਤਸਰ ਵਿੱਚ ਇੱਕ ਮਕਾਨ ਲੈ ਕੇ ਰਹਿ ਰਿਹਾ ਸੀ। ਇੱਕ ਦਿਨ ਲਾਹੌਰ ਤੋਂ ਭਗਤ ਸਿੰਘ ਵੀ ਆ ਗਿਆ। ਪ੍ਰਸੰਗ ਦਾ ਆਰੰਭ ਕਿੱਥੋਂ ਹੋਇਆ ਇਹ ਤਾਂ ਯਾਦ ਨਹੀਂ ਪਰ ਅੰਤ ਵਿੱਚ ਗੱਲ ਘੁੰਮ-ਫਿਰ ਕੇ ਰੱਬ ਅਤੇ ਧਰਮ 'ਤੇ ਆ ਗਈ। ਭਗਤ ਸਿੰਘ ਦੀ ਕਿਸੇ ਗੱਲ ਦੇ ਜੁਆਬ ਵਿੱਚ ਫਨੀਂਦਰ ਨੇ ਗਿਆਨ ਦਾ ਇੱਕ ਅੱਛਾ-ਖਾਸਾ ਉਪਦੇਸ਼ ਦੇ ਮਾਰਿਆ। ਗੱਲ-ਗੱਲ 'ਤੇ ਗਿਆਨ ਦਾ ਵਿਖਾਵਾ ਕਰਨਾ ਉਸ ਦੀ ਆਦਤ ਸੀ।

"ਇਸ ਮਿੱਥਿਆ ਜਗਤ ਦੇ ਮਾਇਆ ਜਾਲ ਤੋਂ ਦੂਰ ਰਹਿ ਕੇ ਅਸੀਂ ਇਨਕਲਾਬੀਆਂ ਨੇ ਨਿਸ਼ਕਾਮ ਭਾਵਨਾ ਨਾਲ ਆਪਣਾ ਕੰਮ ਕਰਦੇ ਰਹਿਣਾ ਹੈ। ਸਫਲਤਾ ਜਾਂ ਅਸਫਲਤਾ ਤਾਂ ਉਸ ਸਰਵ ਸ਼ਕਤੀਮਾਨ ਪਰਮ ਪਿਤਾ ਦੇ ਹੱਥ ਵਸ ਹੈ। ਜੇਕਰ ਉਸ ਨੇ ਅਜੇ ਭਾਰਤ ਨੂੰ ਕੁੱਝ ਦਿਨ ਹੋਰ ਗੁਲਾਮ ਰੱਖਣਾ ਹੈ ਤਾਂ ਦੁਨੀਆਂ ਦੀ ਕੋਈ ਵੀ ਸ਼ਕਤੀ ਉਸ ਨੂੰ ਆਜ਼ਾਦ ਨਹੀਂ ਕਰਵਾ ਸਕਦੀ। ਇਹ ਸਭ ਉਸ ਦੀ ਇੱਛਾ ਅਨੁਸਾਰ ਹੀ ਹੁੰਦਾ ਹੈ ਅਤੇ ਅਸੀਂ ਸਭ ਉਸ ਦੇ ਹੱਥਾਂ ਦੀਆਂ ਕਠਪੁਤਲੀਆਂ ਹਾਂ।" ਉਸ ਨੇ ਇਹ ਅਤੇ ਇਸੇ ਤਰ੍ਹਾਂ ਦੀਆਂ ਕਈ ਹੋਰ ਦਕੀਆਨੂਸੀ ਗੱਲਾਂ ਕੀਤੀਆਂ ਜਿਨ੍ਹਾਂ ਦਾ ਸਾਰਤੱਤ ਇਹ ਸੀ ਕਿ ਗੁਲਾਮੀ ਤਾਂ ਭਾਰਤ ਵਾਸੀਆਂ ਨੂੰ ਧਰਮ ਤੋਂ ਬੇਮੁੱਖ ਹੋ ਜਾਣ ਦੀ ਸਜ਼ਾ ਵਜੋਂ ਮਿਲੀ ਹੈ ਅਤੇ ਜਦ ਤੱਕ ਅਸੀਂ ਧਰਮ ਦਾ ਰਸਤਾ ਨਹੀਂ ਅਪਣਾਉਂਦੇ ਅਤੇ ਜਦ ਤੱਕ ਪ੍ਰਮਾਤਮਾ ਭਾਰਤ ਵਾਸੀਆਂ ਨੂੰ ਉਨ੍ਹਾਂ ਦੇ ਪੁਰਾਣੇ ਪਾਪਾਂ ਲਈ ਮੁਆਫ ਨਹੀਂ ਕਰ ਦਿੰਦਾ, ਉਦੋਂ ਤੱਕ ਸਭ ਇੰਝ ਹੀ ਚੱਲੇਗਾ।

ਭਗਤ ਸਿੰਘ ਅਕਸਰ ਹੀ ਸਾਥੀਆਂ ਨਾਲ ਵੱਖ-ਵੱਖ ਸਮੱਸਿਆਵਾਂ 'ਤੇ ਬਹਿਸ ਵਿਚਾਰ ਕਰਦਾ ਰਹਿੰਦਾ ਸੀ। ਇਸ ਬਹਿਸ-ਵਿਚਾਰ ਵਿੱਚ ਮੈਂ ਕਦੇ ਵੀ ਉਸ ਨੂੰ ਉਤੇਜਿਤ ਹੁੰਦੇ ਨਹੀਂ ਸੀ ਦੇਖਿਆ। ਉਸ ਦਿਨ ਵੀ ਉਸ ਨੇ ਸਾਧਾਰਨ ਲਹਿਜੇ ਨਾਲ ਗਲਬਾਤ ਸ਼ੁਰੂ ਕੀਤੀ ਪਰ ਉਸ ਦਾ ਹਰੇਕ ਸ਼ਬਦ ਜਬਤਪੂਰਨ ਅਤੇ ਜੋਖਿਆ-ਤੋਲਿਆ ਹੋਇਆ ਸੀ ਉਸ ਨੇ ਕਿਹਾ :

"ਤੁਹਾਡਾ ਰਾਹ ਕਰਮਹੀਣਤਾ ਦਾ ਰਾਹ ਹੈ, ਸਭ ਕੁੱਝ ਰੱਬ ਦੇ ਆਸਰੇ ਛੱਡ ਕੇ, ਹੱਥ 'ਤੇ ਹੱਥ ਰੱਖ ਕੇ ਬੈਠ ਜਾਣ ਦਾ ਰਾਹ ਹੈ। ਨਿਸ਼ਕਾਮ ਕਰਮ ਦੇ ਪਰਦੇ ਵਿੱਚ ਕਿਸਮਤਵਾਦ ਦੀ ਘੁੱਟ ਪਿਆ ਕੇ ਦੇਸ਼ ਦੇ ਨੌਜੁਆਨਾਂ ਨੂੰ ਸੁਲਾ ਦੇਣ ਦਾ ਰਾਹ ਹੈ। ਇਹ ਰਾਹ ਕਦੀ ਵੀ ਮੇਰਾ ਰਾਹ ਨਹੀਂ ਹੋ ਸਕਦਾ। ਜੋ ਆਦਮੀ ਇਸ ਸੰਸਾਰ ਨੂੰ ਮਿੱਥਿਆ ਸਮਝਦੇ ਹਨ, ਇਸ ਦੇਸ਼ ਨੂੰ ਅਤੇ ਇਸ ਦੇ ਵਾਸੀਆਂ ਨੂੰ ਪਰਛਾਵਾਂ ਜਾਂ ਮਾਇਆ-ਜਾਲ ਦੱਸਦੇ ਹਨ ਉਹ ਕਦੇ ਵੀ ਦੁਨੀਆਂ ਦੀ ਭਲਾਈ ਜਾਂ ਇਸ ਦੇਸ਼ ਦੀ ਆਜ਼ਾਦੀ ਲਈ ਇਮਾਨਦਾਰੀ ਨਾਲ ਨਹੀਂ ਲੜ ਸਕਦੇ। ਜੋ ਮਿੱਥਿਆ ਹੈ, ਪਰਛਾਵਾਂ ਹੈ, ਉਸ ਲਈ ਸੰਘਰਸ਼ ਕੈਸਾ ?" ਫਿਰ ਕੁੱਝ ਜਜ਼ਬਾਤੀ ਹੁੰਦਿਆਂ ਉਸ ਨੇ ਕਿਹਾ, "ਮੈਂ ਇਸ ਸੰਸਾਰ ਨੂੰ ਮਿਥਿਆ ਨਹੀਂ

ਮੰਨਦਾ। ਮੇਰਾ ਦੇਸ਼ ਨਾ ਤਾਂ ਪਰਛਾਵਾਂ ਹੈ ਅਤੇ ਨਾ ਹੀ ਮਾਇਆ ਜਾਲ ਹੈ। ਇਹ ਇੱਕ ਜਿਉਂਦੀ ਜਾਗਦੀ ਹਕੀਕਤ ਹੈ, ਹੁਸੀਨ ਹਕੀਕਤ ਹੈ ਅਤੇ ਮੈਂ ਇਸ ਨੂੰ ਪਿਆਰ ਕਰਦਾ ਹਾਂ। ਮੇਰੇ ਲਈ ਇਸ ਧਰਤੀ ਨੂੰ ਛੱਡ ਕੇ ਨਾ ਕੋਈ ਦੂਸਰੀ ਦੁਨੀਆਂ ਹੈ ਅਤੇ ਨਾ ਹੀ ਕੋਈ ਹੋਰ ਸਵਰਗ। ਇਹ ਸਹੀ ਹੈ ਕਿ ਅੱਜ ਮੁੱਠੀ ਭਰ ਵਿਅਕਤੀਆਂ ਨੇ ਆਪਣੇ ਸੁਆਰਥ ਵਿੱਚ ਇਸ ਧਰਤੀ ਨੂੰ ਨਰਕ ਬਣਾ ਧਰਿਆ ਹੈ। ਪਰ ਇਸ ਨਾਲ ਹੀ ਇਸ ਨੂੰ ਮਿਥਿਆ ਕਰਾਰ ਦੇ ਕੇ ਭੱਜ ਜਾਣ ਨਾਲ ਕੰਮ ਨਹੀਂ ਚੱਲਣਾ। ਲੁਟੇਰਿਆਂ ਅਤੇ ਹੋਰਨਾਂ ਨੂੰ ਗੁਲਾਮ ਰੱਖਣ ਵਾਲਿਆਂ ਨੂੰ ਖਤਮ ਕਰਕੇ, ਸਾਨੂੰ ਇਸ ਪਵਿੱਤਰ ਭੂਮੀ ਉਪਰ ਫਿਰ ਤੋਂ ਸਵਰਗ ਦੀ ਸਿਰਜਣਾ ਕਰਨੀ ਪਵੇਗੀ।"

ਆਪਣੀ ਗੱਲ ਨੂੰ ਸਪੱਸ਼ਟ ਕਰਦੇ ਹੋਇਆਂ ਉਸ ਨੇ ਕਿਹਾ, "ਆਪ ਸਰਵਸ਼ਕਤੀਮਾਨ ਪ੍ਰਮਾਤਮਾ ਦੀ ਗੱਲ ਕਰਦੇ ਹੋ। ਮੈਂ ਪੁੱਛਦਾ ਹਾਂ, ਸਰਵਸ਼ਕਤੀਮਾਨ ਹੋ ਕੇ ਵੀ ਤੁਹਾਡਾ ਭਗਵਾਨ, ਬੇਇਨਸਾਫੀ, ਜ਼ਬਰ, ਭੁੱਖ, ਗਰੀਬੀ, ਲੁੱਟ, ਕਾਣੀਵੰਡ, ਗੁਲਾਮੀ, ਪਲੇਗ, ਹਿੰਸਾ ਅਤੇ ਯੁੱਧ ਆਦਿ ਦਾ ਅੰਤ ਕਿਉਂ ਨਹੀਂ ਕਰ ਦਿੰਦਾ ? ਇਨ੍ਹਾਂ ਸਭ ਬੁਰਾਈਆਂ ਨੂੰ ਖਤਮ ਕਰਨ ਦੀ ਸ਼ਕਤੀ ਹੁੰਦਿਆਂ ਵੀ ਜੇਕਰ ਉਹ ਮਾਨਵਤਾ ਨੂੰ ਇਨ੍ਹਾਂ ਦੇ ਸਰਾਪ ਤੋਂ ਮੁਕਤ ਨਹੀਂ ਕਰਦਾ ਤਾਂ ਪੱਕ ਨਾਲ ਹੀ ਉਸ ਨੂੰ ਭਗਵਾਨ ਨਹੀਂ ਕਿਹਾ ਜਾ ਸਕਦਾ ਅਤੇ ਜੇਕਰ ਉਸ ਵਿਚ ਇਸ ਸਭ ਕਾਸੇ ਨੂੰ ਖਤਮ ਕਰਨ ਦੀ ਸ਼ਕਤੀ ਨਹੀਂ ਹੈ ਤਾਂ ਫਿਰ ਉਹ ਸਰਵ ਸ਼ਕਤੀਮਾਨ ਨਹੀਂ ਰਿਹਾ। ਜੇਕਰ ਉਹ ਇਹ ਸਭ ਕੁੱਝ ਇੱਕ ਖੇਡ ਦੇ ਤੌਰ 'ਤੇ ਆਪਣੀ ਲੀਲਾ ਦਿਖਾਉਣ ਲਈ ਕਰਦਾ ਹੈ ਤਾਂ ਇਹੀ ਕਹਿਣਾ ਪਏਗਾ ਕਿ ਉਹ ਬੇਸਹਾਰਾ ਵਿਅਕਤੀਆਂ ਨੂੰ ਤੜਪਾ ਕੇ ਮਜ਼ਾ ਲੈਣ ਵਾਲੀ ਇੱਕ ਨਿਰਦਈ ਅਤੇ ਜ਼ਾਲਮ ਸੱਤ੍ਹਾ ਹੈ ਅਤੇ ਲੋਕਾਂ ਦੇ ਹਿੱਤ ਪੱਖੋਂ ਉਸ ਦਾ ਜਲਦੀ ਤੋਂ ਜਲਦੀ ਖਤਮ ਹੋ ਜਾਣਾ ਹੀ ਬਿਹਤਰ ਹੈ। ਮਾਇਆਵਾਦ, ਕਿਸਮਤਵਾਦ, ਈਸ਼ਵਰਵਾਦ ਆਦਿ ਨੂੰ ਕੁੱਝ ਇੱਕ ਲੁਟੇਰੇ ਹਾਕਮਾਂ ਵੱਲੋਂ ਸਾਧਾਰਨ ਲੋਕਾਂ ਨੂੰ ਭਰਮ ਵਿੱਚ ਉਲਝਾਉਣ ਲਈ ਈਜ਼ਾਦ ਕੀਤੀ ਗਈ ਜ਼ਹਿਰੀਲੀ ਬੂਟੀ ਤੋਂ ਵੱਧ ਮੈਂ ਕੁੱਝ ਨਹੀਂ ਸਮਝਦਾ।"

"ਕੀ ਤੁਸੀਂ ਧਰਮ ਅਤੇ ਅਧਰਮ ਵਿੱਚ ਵੀ ਫਰਕ ਨਹੀਂ ਕਰਦੇ ?" ਫਨੀਂਦਰ ਨੇ ਪੁੱਛਿਆ।

"ਤੁਸੀਂ ਧਰਮ ਦੀ ਗੱਲ ਕਰਦੇ ਹੋ ਪਰ ਇਸ ਤੋਂ ਤੁਹਾਡਾ ਮਤਲਬ ਕੀ ਹੈ, ਇਸ ਨੂੰ ਸਪੱਸ਼ਟ ਕਿਉਂ ਨਹੀਂ ਕਰਦੇ ? ਭਗਤ ਸਿੰਘ ਨੇ ਕਿਹਾ, "ਮੇਰਾ ਵਿਸ਼ਵਾਸ ਹੈ ਕਿ ਜਿਨ੍ਹਾਂ ਅਰਥਾਂ ਵਿੱਚ ਹੁਣ ਤੱਕ ਇਹ ਸ਼ਬਦ ਇਸਤੇਮਾਲ ਹੁੰਦਾ ਆਇਆ ਹੈ, ਉਨ੍ਹਾਂ ਅਰਥਾਂ ਵਿੱਚ ਹੁਣ ਇਸ ਦੀ ਲੋੜ ਨਹੀਂ ਰਹੀ। ਹੁਣ ਤੱਕ ਦੇ ਲਗਭਗ ਸਭ ਧਰਮਾਂ ਨੇ ਮਨੁੱਖ ਨੂੰ ਇੱਕ ਦੂਜੇ ਤੋਂ ਦੂਰ ਕੀਤਾ ਹੈ, ਆਪਸ ਵਿੱਚ ਲੜਾਇਆ ਹੈ। ਦੁਨੀਆਂ ਵਿੱਚ ਹੁਣ ਤੱਕ ਜਿੰਨਾ ਧਰਮ ਦੇ ਠੇਕੇਦਾਰਾਂ ਨੇ ਧਰਮ ਦੇ ਨਾਂ 'ਤੇ ਖੂਨ ਵਹਾਇਆ ਹੈ, ਓਨਾ ਸ਼ਾਇਦ ਹੀ ਕਿਸੇ ਹੋਰ ਨੇ ਵਹਾਇਆ ਹੋਵੇ। ਸੱਚੀ ਗੱਲ ਤਾਂ ਇਹ ਹੈ ਕਿ ਇਸ ਧਰਤੀ ਦਾ ਸਵਰਗ ਧਰਮ ਦੇ ਬੁਰਕੇ ਵਿੱਚ ਹੀ ਉਜਾੜਿਆ ਗਿਆ ਹੈ। ਜੋ ਧਰਮ ਇਨਸਾਨ ਨੂੰ ਇਨਸਾਨ ਤੋਂ ਵੱਖ ਕਰੇ, ਮੁਹੱਬਤ ਦੀ ਥਾਂ ਇੱਕ ਦੂਜੇ ਨਾਲ ਨਫ਼ਰਤ ਕਰਨੀ ਸਿਖਾਏ, ਅੰਧ ਵਿਸ਼ਵਾਸਾਂ ਨੂੰ ਸ਼ਹਿ ਦੇ ਕੇ ਲੋਕਾਂ ਦੇ ਬੌਧਿਕ ਵਿਕਾਸ ਵਿੱਚ ਅੜਿੱਕਾ ਬਣੇ, ਦਿਮਾਗਾਂ ਨੂੰ ਖੁੰਢਾ ਕਰੇ, ਉਹ ਕਦੇ ਵੀ ਮੇਰਾ ਧਰਮ ਨਹੀਂ ਬਣ ਸਕਦਾ। ਮੇਰੇ ਲਈ ਹਰ ਉਹ ਕਦਮ ਜੋ ਇਨਸਾਨ ਨੂੰ ਸੁਖੀ ਬਣਾ ਸਕੇ, ਬਰਾਬਰੀ, ਖੁਸ਼ਹਾਲੀ ਅਤੇ ਭਾਈਚਾਰੇ ਦੇ ਮਾਰਗ 'ਤੇ ਇੱਕ ਕਦਮ ਅੱਗੇ ਲਿਜਾ ਸਕੇ, ਓਹੀ ਧਰਮ ਹੈ। ਦੋ ਸ਼ਬਦਾਂ ਵਿੱਚ ਕਹਾਂ ਤਾਂ ਇਹ ਧਰਤੀ ਅਤੇ ਇਸ ਧਰਤੀ ਉਪਰ ਵੀ ਭਾਰਤ ਦੀ ਇਹ ਪਵਿੱਤਰ ਭੂਮੀ ਮੇਰਾ ਸਵਰਗ ਹੈ। ਇਸ ਉਪਰ ਵਿਚਰਣ ਵਾਲਾ ਹਰ ਸਖਸ਼, ਹਰ ਇਨਸਾਨ ਮੇਰਾ ਦੇਵਤਾ ਹੈ, ਭਗਵਾਨ ਹੈ ਅਤੇ ਭਗਵਾਨ ਨੂੰ ਭਗਵਾਨ ਨਾਲ ਲੜਾ ਕੇ ਮੇਰੇ ਸਵਰਗ ਨੂੰ ਨਰਕ ਬਣਾਉਣ

ਵਾਲੀਆਂ ਸ਼ਕਤੀਆਂ ਨੂੰ ਖਤਮ ਕਰਕੇ, ਇਨਸਾਨ ਨੂੰ ਜਮਾਤ ਰਹਿਤ ਸਮਾਜ ਵੱਲ ਅੱਗੇ ਵਧਾਉਣ ਦਾ ਹਰ ਯਤਨ ਹਰ ਕਦਮ ਮੇਰਾ ਧਰਮ ਹੈ।"

ਫਨੀਂਦਰ ਦਲ ਦਾ ਪੁਰਾਣਾ ਮੈਂਬਰ ਹੋਣ ਦੇ ਨਾਲ-ਨਾਲ ਭਗਤ ਸਿੰਘ ਤੋਂ ਉਮਰ ਵਿੱਚ ਵੀ ਕਾਫੀ ਵੱਡਾ ਸੀ। ਉਹ ਸੰਘਰਸ਼ ਦੇ ਉਸ ਦੌਰ ਦੀ ਉਪਜ ਸੀ ਜਦ ਦਲ ਵਿੱਚ, 'ਜੋ ਕੁੱਝ ਦਾਦਾ ਨੇ ਕਿਹਾ ਓਹੀ ਸਹੀ ਹੈ' ਦਾ ਬੋਲਬਾਲਾ ਸੀ। ਫਨੀਂਦਰ ਆਪਣੇ ਆਪ ਨੂੰ ਦਾਦਾ ਹੀ ਸਮਝਦਾ ਸੀ। ਸਿਆਸੀ ਸੋਝੀ ਪੱਖੋਂ ਕੋਰਾ ਹੋਣ ਦੇ ਬਾਵਜੂਦ ਵੀ ਉਹ ਅਜੇਹੀ ਲੈਕਚਰਬਾਜ਼ੀ ਕਰਕੇ ਹੀ ਆਪਣੀ ਦਾਦਾਗਿਰੀ ਨੂੰ ਸੰਤੁਸ਼ਟ ਕਰਦਾ ਸੀ। ਭਗਤ ਸਿੰਘ ਦੇ ਸਾਹਮਣੇ ਜਦ ਉਸ ਦਾ ਹੰਕਾਰ ਢਹਿਣ ਲੱਗਿਆ ਤਾਂ ਉਸ ਨੇ ਵਿਅੰਗ ਦੇ ਲਹਿਜ਼ੇ ਵਿੱਚ ਕਿਹਾ, "ਇਸ ਧਰਤੀ ਨੂੰ ਸਵਰਗ ਬਣਾਉਣ ਲਈ ਨਾ ਜਾਣੇ ਕਿੰਨੇ ਮਸੀਹੇ ਆਏ ਅਤੇ ਮੂੰਹ ਦੀ ਖਾ ਕੇ ਤੁਰਦੇ ਬਣੇ। ਹੁਣ ਤੂੰ ਆਇਐਂ। ਦੋ-ਚਾਰ ਦਿਨਾਂ ਵਿੱਚ ਤੇਰੇ ਹੌਂਸਲੇ ਦਾ ਵੀ ਪਤਾ ਲੱਗ ਜਾਵੇਗਾ। ਅੰਤ ਨੂੰ ਹੋਣੀ ਓਹੀ ਹੈ ਜੋ ਰਾਮ ਨੂੰ ਭਾਵੇ।"

ਫਨੀਂਦਰ ਦੇ ਵਿਅੰਗ ਤੋਂ ਭਗਤ ਸਿੰਘ ਕਸਮਸਾ ਕੇ ਰਹਿ ਗਿਆ, ਪਰ ਉਸ ਨੇ ਸੰਜਮ ਨਹੀਂ ਗੁਆਇਆ। ਮੁਸਕਰਾਉਂਦਿਆਂ ਹੋਇਆ ਉਸ ਨੇ ਕਿਹਾ, "ਫਨੀਂਦਰ, ਹੋ ਸਕਦਾ ਹੈ, ਮੇਰੀ ਜ਼ਿੰਦਗੀ ਚਾਰ ਦਿਨਾਂ ਦੀ ਹੀ ਹੋਵੇ, ਪਰ ਮੇਰਾ ਹੌਂਸਲਾ ਆਖਰੀ ਸਾਹਾਂ ਤੱਕ ਮੇਰਾ ਸਾਥ ਨਹੀਂ ਛੱਡੇਗਾ, ਇਸ ਦਾ ਮੈਨੂੰ ਭਰੋਸਾ ਹੈ। ਕੱਲ੍ਹ ਨੂੰ, ਜੇ ਮੈਂ ਨਾ ਵੀ ਰਿਹਾ ਤਾਂ ਵੀ ਮੇਰਾ ਹੌਂਸਲਾ ਦੇਸ਼ ਦਾ ਹੌਸਲਾ ਬਣ ਕੇ ਸਾਮਰਾਜਵਾਦੀ ਲੁਟੇਰਿਆਂ ਦਾ ਅੰਤ ਤੱਕ ਪਿੱਛਾ ਕਰਦਾ ਰਹੇਗਾ। ਮੈਨੂੰ ਆਪਣੇ ਦੇਸ਼ ਦੇ ਭਵਿੱਖ ਵਿੱਚ ਯਕੀਨ ਹੈ। ਮੈਂ ਸੰਸਾਰ ਦੀ ਮਾਨਵਤਾ ਨੂੰ ਕਰਵਟ ਬਦਲਦੇ ਹੋਏ ਦੇਖ ਰਿਹਾ ਹਾਂ, ਜੋ ਤੁਸੀਂ ਦੇਖ ਨਹੀਂ ਸਕਦੇ। ਤੁਸੀਂ ਹਰ ਗੱਲ ਲਈ ਭਗਵਾਨ ਦੀ ਤਰਫ ਝਾਕਦੇ ਹੋ, ਇਸ ਕਰਕੇ ਹੀ ਤੁਸੀਂ ਕਿਸਮਤਵਾਦੀ ਹੋ, ਨਿਰਾਸ਼ਾਵਾਦੀ ਹੋ। ਕਿਸਮਤਵਾਦ ਕਰਮ ਤੋਂ ਬੇਮੁੱਖ ਹੋਣ ਦਾ ਇੱਕ ਰਸਤਾ ਹੈ, ਨਿਰਬਲ, ਕਾਇਰ ਅਤੇ ਭਾਂਜਵਾਦੀ ਵਿਅਕਤੀਆਂ ਦੀ ਆਖਰੀ ਸ਼ਰਨ ਹੈ। ਰਹੀ ਗੱਲ ਮਸੀਹਿਆਂ ਦੀ, ਜੇ ਉਨ੍ਹਾਂ ਨੇ ਧਰਤੀ ਨੂੰ ਸਵਰਗ ਬਣਾਉਣ ਦੀ ਕੋਸ਼ਿਸ਼ ਕੀਤੀ ਹੁੰਦੀ ਤਾਂ ਸ਼ਾਇਦ ਦੁਨੀਆਂ ਦੀ ਇਹ ਤਸਵੀਰ ਨਾ ਹੁੰਦੀ, ਜਿਹੜੀ ਆਪਾਂ ਅੱਜ ਦੇਖ ਰਹੇ ਹਾਂ। ਮਸੀਹਿਆਂ ਨੇ ਧਰਤੀ ਦੀ ਬਜਾਏ ਅਕਾਸ਼ 'ਤੇ ਹੀ ਸਵਰਗ ਵਸਾਇਆ ਹੈ, ਇਸ ਲਈ ਉਹ ਕਾਰਗਰ ਨਹੀਂ ਹੋ ਸਕੇ। ਅੱਜ ਦਾ ਨਵਾਂ ਇਨਸਾਨ ਹਵਾ ਵਿੱਚ ਮਹੱਲ ਖੜ੍ਹੇ ਨਹੀਂ ਕਰਨਾ ਚਾਹੁੰਦਾ। ਉਸ ਨੇ ਆਪਣੇ ਸਵਰਗ ਦੀ ਬੁਨਿਆਦ ਇਸ ਧਰਤੀ ਦੀ ਠੋਸ ਜ਼ਮੀਨ 'ਤੇ ਖੋਦਣੀ ਸ਼ੁਰੂ ਕਰ ਦਿੱਤੀ ਹੈ। ਅੱਜ ਦਾ ਹਰ ਇਨਸਾਨ ਮਸੀਹਾ ਹੈ ਅਤੇ ਇਸ ਕਰਕੇ ਹੀ ਮੈਨੂੰ ਉਸ ਉਪਰ ਵਿਸ਼ਵਾਸ ਹੈ।"

ਭਗਤ ਸਿੰਘ ਸ਼ਾਇਦ ਕੁਝ ਹੋਰ ਕਹਿੰਦਾ ਪਰ ਇਸੇ ਸਮੇਂ ਸੁਖਦੇਵ ਆ ਗਿਆ। ਉਹ ਆਪਣੇ ਨਾਲ ਬਹੁਤ ਸਾਰੀਆਂ ਭੁੱਜੀਆਂ ਹੋਈਆਂ ਛੱਲੀਆਂ ਲੈ ਕੇ ਆਇਆ ਸੀ। ਛੱਲੀਆਂ ਸਾਹਮਣੇ ਸਿੱਟਦਿਆਂ ਉਸ ਨੇ ਕਿਹਾ, "ਇਹ ਠੰਡੀਆਂ ਹੋ ਜਾਣਗੀਆਂ। ਪਹਿਲਾਂ ਇਨ੍ਹਾਂ ਨਾਲ ਨਿਬੱੜ ਲਓ। ਦਾਦਾ ਨਾਲ ਤਾਂ ਬਾਅਦ ਵਿੱਚ ਵੀ ਨਿੱਬੜ ਸਕਦੇ ਹੋ।" ਸੁਖਦੇਵ ਦੇ ਮੂੰਹਫੱਟ ਹੋਣ ਦੇ ਸੁਭਾਅ ਤੋਂ ਫਨੀਂਦਰ ਬਹੁਤ ਘਬਰਾਉਂਦਾ ਸੀ। ਸੁਖਦੇਵ ਉਸ ਦੀ ਗਿਆਨ-ਚਰਚਾ ਦਾ ਅਕਸਰ ਹੀ ਮਖੌਲ ਉਡਾਇਆ ਕਰਦਾ ਸੀ। ਉਸ ਨੇ ਸੁਖਦੇਵ ਦੀ ਗੱਲ ਦਾ ਸਮਰਥਨ ਕਰਦਿਆਂ ਇੱਕ ਛੱਲੀ ਚੁੱਕ ਲਈ। ਗਰਮਾ-ਗਰਮ ਯਥਾਰਥ ਸਾਹਮਣੇ ਕਲਪਨਾ ਦਾ ਸਵਰਗ ਫਿਕਾ ਪੈ ਗਿਆ ਅਤੇ ਗਿਆਨ

* (ਫੜੇ ਜਾਣ 'ਤੇ ਫਨੀਂਦਰ ਨਾਥ ਮੁਖਬਿਰ ਬਣ ਗਿਆ ਸੀ। ਕੇਂਦਰੀ ਕਮੇਟੀ ਦਾ ਮੈਂਬਰ ਹੋਣ ਨਾਤੇ ਦਲ ਦੇ ਸੰਗਠਨ ਨੂੰ ਉਸ ਦੇ ਹੱਥੋਂ ਸਭ ਤੋਂ ਵੱਧ ਨੁਕਸਾਨ ਹੋਇਆ।....)

ਚਰਚਾ ਖਤਮ ਹੋ ਗਈ।*

ਦਿੱਲੀ ਤੋਂ ਬਾਅਦ ਅਸੀਂ ਲਾਹੌਰ ਸਾਜਸ਼ ਕੇਸ਼ ਵਿੱਚ ਮੁਲਜਮ ਦੀ ਹੈਸੀਅਤ ਵਿੱਚ ਅਦਾਲਤ ਵਿੱਚ ਫਿਰ ਮਿਲੇ।

10 ਜੁਲਾਈ 1929 ਨੂੰ ਜਦ ਸਾਡਾ ਕੇਸ ਸ਼ੁਰੂ ਹੋਇਆ ਤਾਂ ਭਗਤ ਸਿੰਘ ਭੁੱਖ-ਹੜਤਾਲ ਉਪਰ ਸੀ। ਉਸ ਨੂੰ ਅਸੈਂਬਲੀ ਬੰਬ ਕੇਸ ਵਿੱਚ ਉਮਰ ਕੈਦ ਹੋ ਚੁੱਕੀ ਅਤੇ ਹੁਣ ਬ੍ਰਿਟਿਸ਼ ਰਾਜ ਦੇ ਖਿਲਾਫ ਜੰਗ ਛੇੜਨ ਦੇ ਦੋਸ਼ ਵਿੱਚ ਸਾਡੇ ਨਾਲ ਉਸ ਉਤੇ ਦੁਬਾਰਾ ਕੇਸ ਚਲਣਾ ਸੀ।

ਖਾਣਾ ਛੱਡਿਆ ਉਸ ਨੂੰ ਇੱਕ ਮਹੀਨੇ ਤੋਂ ਉਪਰ ਅਰਸਾ ਹੋ ਚੱਲਿਆ ਸੀ, ਫਿਰ ਉਹ ਅਦਾਲਤ ਵਿੱਚ ਆਇਆ। ਜਿਸ ਸਮੇਂ ਸਟਰੇਚਰ 'ਤੇ ਪਾਕੇ ਉਸ ਨੂੰ ਅਦਾਲਤ ਵਿੱਚ ਲਿਆਂਦਾ ਗਿਆ ਤਾਂ ਉਸ ਨੂੰ ਦੇਖ ਕੇ ਸਾਡੀਆਂ ਸਭ ਦੀਆਂ ਅੱਖਾਂ ਭਰ ਆਈਆਂ। ਇਹ ਸਾਡਾ ਪਹਿਲਾਂ ਵਾਲ਼ਾ ਭਗਤ ਸਿੰਘ ਨਹੀਂ ਲਗਦਾ ਸੀ, ਜਿਸਦਾ ਸੋਹਣਾ, ਸਿਹਤਮੰਦ ਅਤੇ ਤਾਕਤਵਰ ਜੁੱਸਾ ਸਾਡੇ ਵਿੱਚ ਚਰਚਾ ਦਾ ਵਿਸ਼ਾ ਬਣਿਆ ਰਹਿੰਦਾ ਸੀ। ਅਦਾਲਤ ਵਿੱਚ ਜਿਸ ਭਗਤ ਸਿੰਘ ਨਾਲ ਸਾਡੀ ਮੁਲਾਕਾਤ ਹੋਈ, ਉਹ ਪਹਿਲਾਂ ਵਾਲੇ ਭਗਤ ਸਿੰਘ ਦਾ ਪਰਛਾਵਾਂ ਮਾਤਰ ਰਹਿ ਗਿਆ ਸੀ — ਪੀਲਾ ਅਤੇ ਕਮਜ਼ੋਰ। ਕਈ ਮਹੀਨਿਆਂ ਦੇ ਲਗਾਤਾਰ ਜੇਲ੍ਹ ਤਸੀਹਿਆਂ ਅਤੇ ਭੁੱਖ ਹੜਤਾਲ ਨੇ ਉਸਦੇ ਬਲਵਾਨ ਜੁਸੇ ਨੂੰ ਕੰਡਾ ਬਣਾ ਦਿੱਤਾ ਸੀ।

ਇਕੱਠੇ ਮਿਲਣ 'ਤੇ ਅਸੀਂ ਲਗਭਗ ਤਿੰਨ ਦਿਨ ਇਸ ਗੱਲ 'ਤੇ ਬਹਿਸ ਕਰਦੇ ਰਹੇ ਕਿ ਅਦਾਲਤ ਸਨਮੁਖ ਸਾਡੀ ਸਫਾਈ ਦੀ ਨੀਤੀ ਕੀ ਹੋਣੀ ਚਾਹੀਦੀ ਹੈ। ਭਗਤ ਸਿੰਘ ਏਨਾ ਕਮਜ਼ੋਰ ਹੋ ਗਿਆ ਸੀ ਕਿ ਗੱਲਬਾਤ ਦੌਰਾਨ ਥੋੜ੍ਹੀ-ਥੋੜ੍ਹੀ ਦੇਰ ਬਾਅਦ ਉਸ ਨੂੰ ਆਰਾਮ ਕੁਰਸੀ ਉੱਤੇ ਲੇਟ ਕੇ ਆਰਾਮ ਕਰਨਾ ਪੈਂਦਾ ਸੀ ਪਰ ਇਸ ਸਭ ਕਾਸੇ ਦੇ ਬਾਵਜੂਦ ਵੀ ਉਸਨੇ ਬਹਿਸ ਵਿੱਚ ਹਿੱਸਾ ਲਿਆ ਅਤੇ ਫੈਸਲਾਕੁਨ ਭੂਮਿਕਾ ਅਦਾ ਕੀਤੀ।

ਉਸ ਦਾ ਕਹਿਣਾ ਸੀ ਕਿ ਗ੍ਰਿਫਤਾਰੀ ਤੋਂ ਬਾਅਦ ਸਭ ਕੁੱਝ ਸਮਾਪਤ ਨਹੀਂ ਹੋ ਗਿਆ ਅਤੇ ਇਹ ਸੋਚਣਾ ਕਿ ਹੁਣ ਅਸੀਂ ਕੁੱਝ ਨਹੀਂ ਕਰ ਸਕਦੇ, ਬੇਹੱਦ ਗਲਤ ਹੋਵੇਗਾ। ਉਸਨੇ ਕਿਹਾ "ਜੋ ਲੋਕ ਛੁੱਟ ਸਕਦੇ ਹਨ, ਉਹਨਾਂ ਨੂੰ ਬਚਾਉਣ ਦਾ ਪੂਰਾ ਯਤਨ ਕਰਦੇ ਹੋਏ, ਸਾਨੂੰ ਆਪਣੇ ਕੇਸ ਨੂੰ ਇੱਕ ਸਿਆਸੀ ਮਨੋਰਥ ਨਾਲ ਸਿਆਸੀ ਢੰਗ-ਤਰੀਕੇ ਅਪਣਾ ਕੇ ਲੜਨਾ ਚਾਹੀਦਾ ਹੈ। ਦੁਸ਼ਮਣ ਦੀ ਅਦਾਲਤ ਤੋਂ ਕਿਸੇ ਤਰ੍ਹਾਂ ਦਾ ਭਰਮ ਜਾਂ ਉਮੀਦ ਰੱਖਣੀ, ਸਾਡੇ ਇਨਕਲਾਬੀਆਂ ਲਈ ਇੱਕ ਮੂਰਖਤਾ ਹੀ ਕਹੀ ਜਾਵੇਗੀ ਅਤੇ ਇਸ ਕਰਕੇ ਸਾਨੂੰ ਵਿਦੇਸ਼ੀ ਸਰਕਾਰ ਦੇ ਇਸ ਅਦਾਲਤੀ ਨਾਟਕ ਅਤੇ ਇਨਸਾਫ ਦੇ ਢਕਵੰਜ ਦੇ ਬਖੀਏ ਉਧੇੜ ਕੇ, ਆਪਣੀ ਅਜਿੱਤ ਮਾਨਸਿਕ ਸ਼ਕਤੀ ਦਾ ਪ੍ਰਦਰਸ਼ਨ ਕਰਨਾ ਚਾਹੀਦਾ ਹੈ।" ਉਹ ਅਦਾਲਤ ਨੂੰ ਇਨਕਲਾਬੀ ਆਦਰਸ਼ ਲਈ ਪ੍ਰਚਾਰ ਦੇ ਸਾਧਨ ਵਜੋਂ ਇਸਤੇਮਾਲ ਕਰਨ ਦਾ ਦਾਹਵੇਦਾਰ ਸੀ। ਨਾਲ ਹੀ ਉਹ ਇਹ ਵੀ ਚਾਹੁੰਦਾ ਸੀ ਅਸੀਂ ਸਭ ਅਦਾਲਤ ਵਿੱਚ ਅਤੇ ਜੇਲ੍ਹਾਂ ਵਿੱਚ ਸਿਆਸੀ ਕੈਦੀਆਂ ਦੇ ਹੱਕਾਂ ਲਈ ਦ੍ਰਿੜ੍ਹ ਸੰਘਰਸ਼ ਵੀ ਕਰੀਏ। ਸਰਕਾਰ, ਉਸਦੀਆਂ ਅਦਾਲਤਾਂ ਅਤੇ ਉਸਦੀਆਂ ਨੀਤੀਆਂ ਪ੍ਰਤੀ ਆਪਣੀ ਨਫ਼ਰਤ ਦੀ ਭਾਵਨਾ ਨੂੰ ਆਪਣੇ ਕੰਮਾਂ ਦੁਆਰਾ ਹਰ ਮੁਨਾਸਿਬ ਮੌਕੇ 'ਤੇ ਪਰਗਟ ਕਰੀਏ ਅਤੇ ਅਖੀਰ ਜਦ ਬਿਆਨ ਦੇਣ ਦਾ ਮੌਕਾ ਆਵੇ ਤਾਂ ਇੱਕ ਸਿਆਸੀ ਬਿਆਨ ਰਾਹੀਂ ਪੂਰੇ ਨਿਜਾਮ 'ਤੇ ਭਰਵਾਂ ਹਮਲਾ ਬੋਲੀਏ।

ਸਰਦਾਰ ਭਗਤ ਸਿੰਘ ਦੇ ਇਹਨਾਂ ਵਿਚਾਰਾਂ ਨਾਲ ਸਭ ਸਾਥੀਆਂ ਨੇ ਸਹਿਮਤੀ ਪਰਗਟਾਈ। ਇਸ ਸਕੀਮ ਅਨੁਸਾਰ ਸਭ ਮੁਲਜ਼ਮਾਂ ਨੂੰ ਤਿੰਨ ਜ਼ੁਮਰਿਆਂ ਵਿੱਚ ਵੰਡਿਆ ਗਿਆ।

ਪਹਿਲੇ ਜੁਮਰੇ ਵਿੱਚ ਉਹ ਸਨ, ਜਿਨ੍ਹਾਂ ਦਾ ਕੇਸ ਵਕੀਲ ਦੁਆਰਾ ਲੜਿਆ ਜਾਣਾ ਸੀ। ਇਸ ਵਿੱਚ ਪੰਜ ਸਾਥੀ ਸਨ ਦੇਸਰਾਜ ਭਾਰਤੀ, ਪ੍ਰੇਮਦੱਤ, ਮਾਸਟਰ ਆਗਿਆ ਰਾਮ, ਅਜੈ ਘੋਸ਼ ਅਤੇ ਕਿਸ਼ੋਰੀ ਲਾਲ। ਦੂਜਾ ਜੁਮਰਾ – ਦੁਸ਼ਮਣ ਦੀ ਅਦਾਲਤ ਨੂੰ ਮਾਨਤਾ ਨਾ ਦੇਣ ਵਾਲਿਆਂ ਦਾ ਸੀ। ਇਸ ਦਾ ਕੰਮ ਸੀ ਹਰ ਹਾਸਲ ਮੌਕੇ 'ਤੇ ਅਦਾਲਤੀ ਢਕਵੰਜ 'ਤੇ ਸਿਧਾਂਤਕ ਵਾਰ ਕਰਨਾ। ਇਹਨਾਂ ਸਾਥੀਆਂ ਨੇ ਟ੍ਰਿਬਿਊਨਲ ਦੇ ਸਾਹਮਣੇ ਪਹਿਲੇ ਹੀ ਦਿਨ ਜੋ ਬਿਆਨ ਦਿੱਤਾ ਉਸ ਬਾਰੇ ਅਦਾਲਤ ਦੇ ਜੱਜਾਂ ਨੇ ਲਿਖਿਆ ਸੀ, "ਇਹ ਅੰਗਰੇਜ਼ੀ ਸਰਕਾਰ ਉਪਰ ਹਿੰਸਾਤਮਕ ਸਿਆਸੀ ਹਮਲਾ ਸੀ ਕਿਉਂਕਿ ਖੁੱਲ੍ਹੀ ਅਦਾਲਤ ਵਿੱਚ ਇਸ ਭਾਸ਼ਣ ਦਾ, ਜਿਹੜਾ ਕਿ ਰਾਜ ਖਿਲਾਫ ਬਗਾਵਤ ਦੇ ਪਰਚਾਰ ਤੋਂ ਇਲਾਵਾ ਹੋਰ ਕੁੱਝ ਨਹੀਂ ਸੀ, ਪੜ੍ਹਿਆ ਜਾਣਾ ਬਹੁਤ ਹੀ ਅਣਉਚਿਤ ਸੀ, ਇਸ ਲਈ ਟ੍ਰਿਬਿਊਨਲ ਨੇ ਇਸ ਬਿਆਨ ਦਾ ਪੜ੍ਹਿਆ ਜਾਣਾ ਰੋਕ ਦਿੱਤਾ।" ਬਿਆਨ ਦੇ ਅੰਤ ਵਿਚ ਕਿਹਾ ਗਿਆ ਸੀ, "ਇਹਨਾਂ ਕਾਰਨਾਂ ਕਰਕੇ ਅਸੀਂ ਇਸ ਹਸਾਉਣੇ ਡਰਾਮੇ ਦਾ ਅੰਗ ਬਣਨ ਤੋਂ ਇਨਕਾਰ ਕਰਦੇ ਹਾਂ ਅਤੇ ਅਗਾਂਹ ਨੂੰ ਅਸੀਂ ਇਸ ਅਦਾਲਤ ਦੀ ਕਾਰਵਾਈ ਵਿੱਚ ਕਿਸੇ ਕਿਸਮ ਦਾ ਵੀ ਹਿੱਸਾ ਨਹੀਂ ਲਵਾਂਗੇ।" ਇਸ ਜੁਮਰੇ ਵਿੱਚ ਸਨ, ਮਹਾਂਬੀਰ ਸਿੰਘ, ਬੀ.ਕੇ.ਦੱਤ, ਡਾ.ਗਯਾ ਪਰਸਾਦ, ਕੁੰਦਨ ਲਾਲ ਅਤੇ ਜਤਿੰਦਰ ਨਾਥ ਸਨਿਆਲ ਅਤੇ ਤੀਸਰੇ ਜੁਮਰੇ ਵਿੱਚ ਉਹ ਬੰਦੇ ਸਨ ਜਿਨ੍ਹਾਂ ਆਪਣਾ ਕੇਸ ਖੁਦ ਲੜਨਾ ਸੀ। ਇਹਨਾਂ ਦਾ ਕੰਮ ਸੀ ਸਰਕਾਰੀ ਗਵਾਹਾਂ ਦੀ ਜਿਰਹ ਕਰਨਾ ਮੁਖਬਰਾਂ ਅਤੇ ਗਵਾਹਾਂ ਦੇ ਮੂੰਹੋ ਆਪਣੀ ਗੱਲ ਕਹਾਉਣੀ। ਇਹਨਾਂ ਦੀ ਹਰ ਗੱਲ ਦਾ ਉਦੇਸ਼ ਪ੍ਰਚਾਰ ਹੀ ਸੀ। ਇਸ ਗਰੁੱਪ ਵਿੱਚ ਸਨ ਭਗਤ ਸਿੰਘ, ਸੁਖਦੇਵ, ਰਾਜਗੁਰੂ, ਸ਼ਿਵ ਵਰਮਾ, ਜੈਦੇਵ, ਵਿਜੈ ਕੁਮਾਰ ਸਿਨਹਾ, ਕਮਲ ਨਾਥ ਤਿਵਾੜੀ ਅਤੇ ਸੁਰਿੰਦਰ ਨਾਥ ਪਾਂਡੇ।

ਅਦਾਲਤ ਦੇ ਮੰਚ ਨੂੰ ਪ੍ਰਚਾਰ ਦੇ ਸਾਧਨ ਵਜੋਂ ਵਰਤਣ ਦੀ ਸਾਡੀ ਇਹ ਵਿਉਂਤ ਬਹੁਤ ਸਫਲ ਰਹੀ।

ਅਸੀਂ ਪਹਿਲਾਂ ਦਸ ਆਏ ਹਾਂ ਕਿ 10 ਜੁਲਾਈ ਜਦ ਸਾਡਾ ਕੇਸ ਸ਼ੁਰੂ ਹੋਇਆ ਤਾਂ ਭਗਤ ਸਿੰਘ ਅਤੇ ਦੱਤ ਭੁੱਖ ਹੜਤਾਲ ਉਪਰ ਸਨ। 13 ਜੁਲਾਈ 1929 ਨੂੰ ਬਾਕੀ ਸਾਥੀਆਂ ਨੇ ਵੀ, ਇਹਨਾਂ ਸਾਥੀਆਂ ਦੁਆਰਾ ਉਠਾਈਆਂ ਮੰਗਾਂ ਲਈ ਭੁੱਖ-ਹੜਤਾਲ ਕਰਨ ਦਾ ਫੈਸਲਾ ਕੀਤਾ। ਜੇਲ੍ਹਾਂ ਅੰਦਰ ਸਿਆਸੀ ਕੈਦੀਆਂ ਨਾਲ ਜੋ ਅਣਮਨੁੱਖੀ ਅਤੇ ਅਪਮਾਨਜਨਕ ਵਰਤਾਉ ਹੁੰਦਾ ਹੈ, ਇਸ ਖਿਲਾਫ, ਫੜੇ ਜਾਣ ਉਪਰੰਤ ਅਸੀਂ ਸੰਘਰਸ਼ ਕਰਨਾ ਹੈ। ਇਹ ਫੈਸਲਾ ਕੇਂਦਰੀ ਕਮੇਟੀ ਨੇ ਬਾਹਰ ਰਹਿੰਦੇ ਸਮੇਂ ਹੀ ਕਰ ਲਿਆ ਸੀ।....

ਇਹ ਭੁੱਖ ਹੜਤਾਲ 63 ਦਿਨ ਚੱਲੀ। ਭਗਤ ਸਿੰਘ ਅਤੇ ਦੱਤ ਨੇ ਤਿੰਨ ਮਹੀਨੇ ਤੋਂ ਉਪਰ ਸਮਾਂ ਲੰਘਾਇਆ। ਇਸ ਸਮੇਂ ਵੀ ਭਗਤ ਸਿੰਘ ਆਪਣਾ ਸਾਰਾ ਕੰਮ-ਲਿਖਣਾ, ਪੜ੍ਹਨਾ, ਨਹਾਉਣਾ, ਅਦਾਲਤ ਜਾਣਾ, ਖਰੜੇ ਤਿਆਰ ਕਰਨਾ, ਸਰਕਾਰ ਨਾਲ ਚਿੱਠੀ-ਪੱਤਰ ਕਰਨਾ, ਅਦਾਲਤ ਵਿੱਚ ਬਿਆਨ ਦੇਣਾ, ਹੱਸਣ, ਗੁਨਗਨਾਉਣਾ ਆਦਿ ਬਾਕਾਇਦਗੀ ਨਾਲ ਕਰਦਾ ਰਿਹਾ। ਕੇਸ ਦੌਰਾਨ ਭਗਤ ਸਿੰਘ ਅਤੇ ਦੱਤ ਨੂੰ ਲਾਹੌਰ ਸੈਂਟਰਲ ਜੇਲ੍ਹ ਵਿੱਚ ਰੱਖਿਆ ਗਿਆ ਸੀ ਜਦ ਕਿ ਬਾਕੀ ਮੁਲਜ਼ਮਾਂ ਨੂੰ ਬੋਸਟਰਲ ਜੇਲ੍ਹ ਵਿੱਚ। ਬਚਾਅ (ਸਫਾਈ) ਲਈ ਆਪਸੀ ਸਲਾਹ-ਮਸ਼ਵਰੇ ਦੇ ਬਹਾਨੇ ਉਹ ਦੋਨੋਂ ਹਰੇਕ ਐਤਵਾਰ ਬੋਸਟਰਲ ਜੇਲ੍ਹ ਆ ਜਾਂਦੇ ਸਨ। ਭਗਤ ਸਿੰਘ ਕਈ ਵਾਰ ਭੁੱਖ ਹੜਤਾਲ ਦੇ ਬਾਵਜੂਦ ਵੀ ਬੋਸਟਰਲ ਜੇਲ੍ਹ ਆਇਆ।

ਜੇਲ੍ਹ ਵਿੱਚ ਕਿਤਾਬਾਂ ਦੀ ਸਹੂਲਤ ਸੀ ਅਤੇ ਸ਼ੁਰੂ ਤੋਂ ਹੀ ਪੜ੍ਹਨ-ਲਿਖਣ ਦਾ ਮਹੌਲ ਬਣ

ਗਿਆ ਸੀ। ਆਪਸ ਵਿੱਚ ਸਿਧਾਂਤਕ ਅਤੇ ਸਿਆਸੀ ਸਮੱਸਿਆਵਾਂ 'ਤੇ ਬਹਿਸ ਵੀ ਹੁੰਦੀ ਪਰ ਭਗਤ ਸਿੰਘ ਦੇ ਆ ਜਾਣ ਨਾਲ ਇਸ ਸਭ ਕਾਸੇ ਵਿਚ ਇਕ ਨਵੀਂ ਰੂਹ ਭਰ ਜਾਂਦੀ। ਉਸ ਦਿਨ ਸ਼ਾਇਦ ਹੀ ਕੋਈ ਵਿਸ਼ਾ ਅਣਛੋਹਿਆ ਰਹਿ ਜਾਂਦਾ ਹੋਵੇ। ਹਫਤੇ ਭਰ ਵਿੱਚ ਪੜ੍ਹੀਆਂ ਕਿਤਾਬਾਂ, ਮਾਰਕਸਵਾਦ, ਸੋਵੀਅਤ ਸੰਘ ਦੀ ਤਰੱਕੀ, ਅਫਗਾਨਿਸਤਾਨ ਦੇ ਫੇਰ-ਬਦਲ, ਚੀਨ ਅਤੇ ਜਪਾਨ ਦਾ ਤਣਾਅ, ਲੀਗ ਆਫ ਨੇਸ਼ਨਜ਼ ਦਾ ਨਿਕੰਮਾਪਣ, ਮੇਰਠ ਕੇਸ, ਮਜ਼ਦੂਰਾਂ ਦੇ ਸੰਘਰਸ਼, ਭਾਰਤੀ ਸਰਮਾਏਦਾਰ ਜਮਾਤ ਦੀ ਭੂਮਿਕਾ, ਕਾਂਗਰਸ ਦੀਆਂ ਸਰਗਰਮੀਆਂ, ਲਾਹੌਰ ਕਾਂਗਰਸ ਵਿੱਚ ਮਨੋਰਥ ਦੀ ਤਬਦੀਲੀ ਦਾ ਸੁਆਲ ਆਦਿ ਸਭ ਵਿਸ਼ਿਆਂ 'ਤੇ ਚਰਚਾ ਹੁੰਦੀ।

ਵੈਸੇ ਤਾਂ ਸਾਡੇ ਕੇਸ ਨਾਲ ਸੰਬੰਧਤ ਸਭ ਸਾਥੀਆਂ ਦੀ ਪੜ੍ਹਨ-ਲਿਖਣ ਦੀ ਚੰਗੀ ਰੁਚੀ ਸੀ, ਪਰ ਭਗਤ ਸਿੰਘ ਇਸ ਮਾਮਲੇ ਵਿੱਚ ਸਭ ਤੋਂ ਮੋਹਰੀ ਸੀ। ਕਮਿਊਨਿਜ਼ਮ ਉਸ ਦਾ ਮਨਭਾਉਂਦਾ ਵਿਸ਼ਾ ਹੁੰਦੇ ਹੋਏ ਵੀ, ਨਾਵਲਾਂ ਵਿੱਚ ਉਸਦੀ ਕਾਫੀ ਦਿਲਚਸਪੀ ਸੀ। ਡਿਕਨਜ਼, ਅਪਟਨ ਸਿੰਕਲੇਅਰ, ਹਾਲਕੇਨ, ਵਿਕਟਰ ਹਿਊਗੋ, ਗੋਰਕੀ, ਸਤੇਪਨਿਏਕ, ਆਸਕਰ ਵਾਇਲਡ, ਲਿਓਨਿਦ ਐਂਦਰੀਏਵ ਆਦਿ ਉਸ ਦੇ ਮਹਿਬੂਬ ਲੇਖਕ ਸਨ। ਲਿਓਨਿਦ ਐਂਦਰੀਏਵ ਦੀ ਚਰਚਿਤ ਕਿਤਾਬ "ਸੱਤ ਉਹ ਜੋ ਫਾਂਸੀ ਝੂਲ ਗਏ" ਉਸਨੇ ਅਦਾਲਤ ਵਿੱਚ ਸਾਨੂੰ ਪੜ੍ਹ ਕੇ ਸੁਣਾਈ। ਕਿਤਾਬ ਦਾ ਇਕ ਪਾਤਰ, ਜਿਸ ਨੂੰ ਮੌਤ ਦੀ ਸਜ਼ਾ ਹੋਈ ਸੀ, ਲਗਾਤਾਰ ਇਹੀ ਦੁਹਰਾਉਂਦਾ ਰਹਿੰਦਾ ਸੀ ਕਿ "ਮੈਨੂੰ ਫਾਂਸੀ ਨਹੀਂ ਲੱਗਣੀ ਚਾਹੀਦੀ।" ਜਦ ਉਸ ਨੂੰ ਫਾਂਸੀ 'ਤੇ ਚੜ੍ਹਾਉਣ ਲਈ ਲਿਜਾਇਆ ਗਿਆ ਤਾਂ ਵੀ ਉਹ ਕਮਜ਼ੋਰ ਆਵਾਜ਼ ਵਿੱਚ ਬਾਰ-ਬਾਰ ਇਹੀ ਕਹਿ ਰਿਹਾ ਸੀ "ਮੈਨੂੰ ਫਾਂਸੀ ਨਹੀਂ ਲਗਣੀ ਚਾਹੀਦੀ।"

ਭਗਤ ਸਿੰਘ ਜਦ ਕਹਾਣੀ ਦੇ ਇਸ ਪ੍ਰਸੰਗ 'ਤੇ ਪਹੁੰਚਿਆ ਤਾਂ ਉਸ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਉਸ ਸਮੇਂ ਮੌਤ ਉੱਤੇ ਫਤਿਹ ਪਾਉਣ ਵਾਲੇ ਆਪਣੇ ਸਾਥੀ ਨੂੰ ਮੌਤ ਤੋਂ ਡਰੇ ਹੋਏ ਇੱਕ ਨਾਵਲ ਦੇ ਪਾਤਰ ਨਾਲ ਹਮਦਰਦੀ ਵਿੱਚ ਹੰਝੂ ਵਹਾਉਂਦੇ ਦੇਖ ਸਭ ਦੇ ਦਿਲ ਭਰ ਆਏ ਸੀ।

ਜਿਨੀਂ ਦਿਨੀਂ ਸਾਡਾ ਕੇਸ ਚੱਲ ਰਿਹਾ ਸੀ, ਉਨੀਂ ਦਿਨੀਂ ਆਮ ਕਰਕੇ ਹਰ ਦੂਜੇ ਤੀਜੇ ਦਿਨ ਪੁਲਿਸ ਵਾਲਿਆਂ ਜਾਂ ਜੇਲ੍ਹ ਅਧਿਕਾਰੀਆਂ ਨਾਲ ਝੱਗੜਾ ਜਾਂ ਕੁੱਟ-ਮਾਰ ਚੱਲਦੀ ਰਹਿੰਦੀ ਸੀ। ਉਹਨਾਂ ਝਗੜਿਆਂ ਵਿੱਚ ਮੇਰੇ ਜਿਹੇ ਸੁੱਕੜ ਜਿਹੇ ਥੋੜ੍ਹੀ ਕੁੱਟ ਖਾ ਕੇ ਹੀ ਬਚ ਜਾਂਦੇ ਸਨ। ਲੱਤਾਂ-ਘਸੁੰਨਾਂ ਅਤੇ ਡੰਡਿਆਂ ਦੀ ਮਾਰ ਜ਼ਿਆਦਾਤਰ ਪੰਜ-ਛੇ ਵਿਅਕਤੀਆਂ ਦੇ ਹਿੱਸੇ ਹੀ ਆਉਂਦੀ ਸੀ। ਦੇਖਣ ਵਿੱਚ ਮੋਟੇ ਤਗੜੇ ਉਨ੍ਹਾਂ ਸਾਥੀਆਂ ਨੂੰ ਜਿਵੇਂ ਅਧਿਕਾਰੀਆਂ ਨੇ ਇਸੇ ਕੰਮ ਲਈ ਚੁਣ ਲਿਆ ਸੀ। ਰਾਜਨੀਤਕ ਸਮੱਸਿਆਵਾਂ ਉੱਪਰ ਬਹਿਸ ਵਿੱਚ ਹੀ ਨਹੀਂ ਸਗੋਂ ਕੁੱਟ ਖਾਣ ਵਾਲੇ ਸਾਥੀਆਂ ਦੀ ਲਿਸਟ (ਭਗਤ ਸਿੰਘ, ਜੈਦੇਵ ਕਪੂਰ, ਮਹਾਂਬੀਰ ਸਿੰਘ, ਕਿਸ਼ੋਰੀ ਲਾਲ, ਗਯਾਪ੍ਰਸਾਦ ਆਦਿ) ਵਿੱਚ ਵੀ ਭਗਤ ਸਿੰਘ ਸਭ ਤੋਂ ਅੱਗੇ ਸੀ।

* * *

ਅੰਤ ਵਿੱਚ ਫੈਸਲੇ ਦਾ ਦਿਨ ਆ ਗਿਆ। ਭਗਤ ਸਿੰਘ ਨੂੰ ਫਾਂਸੀ ਦੀ ਸਜ਼ਾ ਹੋਵੇਗੀ ਇਸ ਲਈ ਅਸੀਂ ਪਹਿਲਾਂ ਤੋਂ ਤਿਆਰ ਸੀ। ਫਿਰ ਵੀ ਇਹ ਸੁਣ ਕੇ ਮੇਰੇ ਸਿਰ ਨੂੰ ਚੱਕਰ ਜਿਹਾ ਆ ਗਿਆ। ਕੱਲ ਤਕ ਜੋ ਅਨੁਮਾਨ ਸੀ ਉਹ ਹੁਣ ਹਕੀਕਤ ਬਣ ਕੇ ਸਾਹਮਣੇ ਆ ਰਿਹਾ ਸੀ।

ਸਜ਼ਾ ਦੇ ਬਾਅਦ ਸਾਨੂੰ ਵੀ ਬੋਸਟਰਲ ਜੇਲ੍ਹ 'ਚੋਂ ਹਟਾ ਕੇ ਕੇਂਦਰੀ ਜੇਲ੍ਹ ਵਿਚ ਰੱਖਿਆ ਗਿਆ। ਉਥੋਂ ਦੇ ਨਵੇਂ ਅਤੇ ਪੁਰਾਣੇ ਦੋਵੇਂ ਫਾਂਸੀ ਦੇ ਹਾਤੇ ਆਪਸ ਵਿੱਚ ਜੁੜੇ ਹੋਏ ਸਨ। ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨਵੇਂ ਹਾਤੇ ਵਿੱਚ ਸਨ ਅਤੇ ਅਸੀਂ ਪੁਰਾਣੇ ਹਾਤੇ ਵਿੱਚ। ਇਸ ਰਾਤ

ਅਚਾਨਕ ਸਾਡੀਆਂ ਕੋਠੜੀਆਂ ਦੇ ਤਾਲੇ ਖੁਲ੍ਹੇ ਅਤੇ ਸਾਨੂੰ ਸਭ ਨੂੰ ਚੱਲਣ ਲਈ ਕਿਹਾ ਗਿਆ। ਸਾਡੇ ਸਾਥੀਆਂ ਨੂੰ ਫਾਂਸੀ ਦੇਣ ਤੋਂ ਪਹਿਲਾਂ ਹੀ ਸਰਕਾਰ ਸਾਨੂੰ ਕਿਸੇ ਹੋਰ ਜਗ੍ਹਾ ਭੇਜ ਦੇਣਾ ਚਾਹੁੰਦੀ ਸੀ।

ਜੇਲ੍ਹ ਦਾ ਵੱਡਾ ਦਰੋਗਾ ਆਪਣੀ ਪੂਰੀ ਫੋਰਸ ਨਾਲ ਸਾਨੂੰ ਫਾਟਕ ਵੱਲ ਲੈ ਚੱਲਿਆ। ਕੁੱਝ ਦੂਰ ਉਸ ਨੇ ਜਾ ਕੇ ਪੁੱਛਿਆ "ਆਪਣੇ ਸਾਥੀਆਂ ਨੂੰ ਮਿਲਣਾ ਚਾਹੁੰਦੇ ਹੋ ? ਇਸ ਉਦਾਰਤਾ ਲਈ ਧੰਨਵਾਦ ਲੈ ਕੇ ਉਸ ਨੇ ਨਵੇਂ ਹਾਤੇ ਦਾ ਫਾਟਕ ਖੁਲ੍ਹਵਾਇਆ ਅਤੇ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਦੀਆਂ ਕੋਠੜੀਆਂ ਸਾਹਮਣੇ ਸਾਨੂੰ ਲਿਜਾਕੇ ਖੜ੍ਹਾ ਕਰ ਦਿੱਤਾ।

ਜ਼ਿੰਦਗੀ ਵਿੱਚ ਫਿਰ ਕਦੀ ਇਹ ਸਾਥੀ ਦੇਖਣ ਨੂੰ ਨਹੀਂ ਮਿਲਣਗੇ, ਇਸ ਵਿਚਾਰ ਨਾਲ ਸਭ ਦੇ ਚਿਹਰੇ ਉਦਾਸ ਸਨ। ਉਹਨਾਂ ਤੋਂ ਅੰਤਿਮ ਵਿਦਾਈ ਲੈ ਕੇ ਜਦ ਅਸੀਂ ਚੱਲਣ ਲੱਗੇ ਤਾਂ ਸਾਡੇ 'ਚੋਂ ਇੱਕ (ਜੈ ਦੇਵ ਕਪੂਰ) ਨੇ ਭਗਤ ਸਿੰਘ ਨੂੰ ਪੁੱਛਿਆ "ਸਰਦਾਰ ਤੁਸੀਂ ਮਰਨ ਜਾ ਰਹੇ ਹੋ। ਮੈਂ ਜਾਨਣਾ ਚਾਹੁੰਦਾ ਸਾਂ ਕਿ ਤੁਹਾਨੂੰ ਇਸ ਦਾ ਅਫਸੋਸ ਨਹੀਂ ਹੈ ?

ਸੁਆਲ ਸੁਣ ਕੇ ਪਹਿਲਾਂ ਤਾਂ ਭਗਤ ਸਿੰਘ ਠਹਾਕਾ ਮਾਰ ਕੇ ਹੱਸਿਆ ਅਤੇ ਫਿਰ ਗੰਭੀਰ ਹੋ ਕੇ ਬੋਲਿਆ "ਇਨਕਲਾਬ ਦੇ ਰਾਹ 'ਤੇ ਕਦਮ ਰੱਖਣ ਸਮੇਂ ਮੈਂ ਸੋਚਿਆ ਸੀ ਕਿ ਜੇਕਰ ਮੈਂ ਆਪਣਾ ਜੀਵਨ ਦੇ ਕੇ ਵੀ ਦੇਸ਼ ਦੇ ਕੋਨੇ-ਕੋਨੇ ਤੱਕ ਇਨਕਲਾਬ-ਜ਼ਿੰਦਾਬਾਦ ਦਾ ਨਾਅਰਾ ਪਹੁੰਚਾ ਸਕਿਆ ਤਾਂ ਮੈਂ ਸਮਝੂੰਗਾ ਕਿ ਮੈਨੂੰ ਆਪਣੇ ਜੀਵਨ ਦੀ ਕੀਮਤ ਮਿਲ ਗਈ। ਅੱਜ ਫਾਂਸੀ ਦੀ ਕੋਠੜੀ ਵਿੱਚ ਲੋਹੇ ਦੀਆਂ ਸੀਖਾਂ ਪਿੱਛੇ ਬੈਠ ਕੇ ਵੀ ਮੈਂ ਕਰੋੜਾਂ ਦੇਸ਼ ਵਾਸੀਆਂ ਦੀ ਜ਼ੁਬਾਨ ਤੋਂ ਇਸ ਨਾਹਰੇ ਦੀ ਗੂੰਜ ਸੁਣ ਸਕਦਾ ਹਾਂ। ਮੈਨੂੰ ਵਿਸ਼ਵਾਸ ਹੈ ਕਿ ਇਹ ਨਾਹਰਾ ਅਜ਼ਾਦੀ ਸੰਗਰਾਮ ਦੀ ਚਾਲਕ ਸ਼ਕਤੀ ਦੇ ਰੂਪ ਵਿੱਚ ਸਾਮਰਾਜਵਾਦੀਆਂ ਉਪਰ ਅੰਤ ਤੱਕ ਚੋਟਾਂ ਮਾਰਦਾ ਰਹੇਗਾ।" ਫਿਰ ਕੁੱਝ ਰੁਕ ਕੇ ਆਪਣੀ ਸੁਭਾਵਕ ਮੁਸਕਰਾਹਟ ਵਿੱਚ ਉਸਨੇ ਹੌਲੀ ਜਿਹੀ ਕਿਹਾ, "ਅਤੇ ਏਨੀ ਛੋਟੀ ਜ਼ਿੰਦਗੀ ਦਾ ਇਸ ਨਾਲੋਂ ਵੱਧ ਮੁੱਲ ਹੋਰ ਹੋ ਹੀ ਕੀ ਸਕਦਾ ਹੈ।"

ਮੈਂ ਸਭ ਤੋਂ ਪਿੱਛੇ ਸੀ। ਵਿਦਾਇਗੀ ਲੈਂਦੇ ਸਮੇਂ ਮੇਰੀਆਂ ਅੱਖਾਂ ਵਿੱਚ ਹੰਝੂ ਆ ਗਏ। ਮੈਨੂੰ ਰੋਂਦਿਆਂ ਦੇਖ ਕੇ ਉਸ ਨੇ ਕਿਹਾ, "ਜਜ਼ਬਾਤੀ ਹੋਣ ਦਾ ਅਜੇ ਸਮਾਂ ਨਹੀਂ ਆਇਆ ਪ੍ਰਭਾਤ। ਮੈਂ ਤਾਂ ਕੁੱਝ ਹੀ ਦਿਨਾਂ ਵਿੱਚ ਸਭ ਝੰਜਟਾਂ ਤੋਂ ਮੁਕਤ ਹੋ ਜਾਵਾਂਗਾ, ਪਰ ਤੁਹਾਨੂੰ ਤਾਂ ਇੱਕ ਲੰਮਾ ਸਫਰ ਤਹਿ ਕਰਨਾ ਪਵੇਗਾ। ਮੈਨੂੰ ਵਿਸ਼ਵਾਸ ਹੈ ਜ਼ਿੰਮੇਵਾਰੀ ਦੇ ਭਾਰੀ ਬੋਝ ਦੇ ਬਾਵਜੂਦ ਇਸ ਲੰਮੀ ਮੁਹਿੰਮ ਅੰਦਰ ਤੁਸੀਂ ਨਾ ਥਕੋਗੇ ਨਾ ਹੌਂਸਲਾ ਹਾਰੋਗੇ ਅਤੇ ਨਾ ਹੀ ਹਾਰ ਮੰਨ ਕੇ ਰਸਤੇ ਵਿਚ ਬੈਠ ਜਾਉਗੇ।" ਇਹ ਕਹਿਕੇ ਉਸ ਨੇ ਸੀਖਾਂ 'ਚੋਂ ਦੀ ਹੱਥ ਵਧਾ ਕੇ ਮੇਰਾ ਹੱਥ ਫੜ ਲਿਆ।

ਜੇਲ੍ਹ ਦਰੋਗੇ ਨੇ ਕੋਲ ਆ ਹੌਲੀ ਜਿਹੇ ਕਿਹਾ "ਚੱਲੋ!" ਸਰਦਾਰ ਨਾਲ ਇਹ ਸਾਡੀ ਆਖਰੀ ਮੁਲਾਕਾਤ ਸੀ।

* * *

ਅਤੇ ਫਿਰ 23 ਮਾਰਚ 1931 ਦੀ ਸ਼ਾਮ ਨੂੰ ਸਰਕਾਰ ਨੇ, ਉਸ ਤੋਂ ਸਾਹ ਲੈਣ ਦਾ ਅਧਿਕਾਰ ਖੋਹ ਕੇ ਆਪਣੀ ਬਦਲੇ ਦੀ ਪਿਆਸ ਬੁਝਾ ਲਈ। ਬੇਇਨਸਾਫੀ ਅਤੇ ਲੁੱਟ-ਖਸੁੱਟ ਖਿਲਾਫ ਬਗਾਵਤ ਕਰਨ ਵਾਲੇ ਤਿੰਨ ਹੋਰ ਗਭਰੂਆਂ ਦੀਆਂ ਜ਼ਿੰਦਗੀਆਂ ਜਲਾਦ ਦੇ ਫੰਦੇ ਨੇ ਖਤਮ ਕਰ ਦਿੱਤੀਆਂ।

ਫਾਂਸੀ ਦੇ ਤਖਤੇ 'ਤੇ ਚੜਦੇ ਹੋਏ ਭਗਤ ਸਿੰਘ ਨੇ ਇਕ ਅੰਗਰੇਜ਼ ਮੈਜਿਸਟਰੇਟ ਨੂੰ

ਸੰਬੋਧਿਤ ਕਰਦੇ ਹੋਏ ਕਿਹਾ "ਮੈਜਿਸਟਰੇਟ ਸਾਹਿਬ, ਆਪ ਵਾਸਤਵ ਵਿੱਚ ਬਹੁਤ ਕਰਮਾਂ ਵਾਲੇ ਹੋ ਕਿਉਂਕਿ ਤੁਹਾਨੂੰ ਇਹ ਦੇਖਣ ਦਾ ਮੌਕਾ ਮਿਲ ਰਿਹਾ ਹੈ ਕਿ ਕਿਵੇਂ ਇੱਕ ਭਾਰਤੀ ਇਨਕਲਾਬੀ ਆਪਣੇ ਮਹਾਨ ਆਦਰਸ਼ ਲਈ, ਹੱਸਦੇ-ਹੱਸਦੇ ਮੌਤ ਨੂੰ ਗਲਵੱਕੜੀ ਪਾਉਂਦਾ ਹੈ।"

ਫਾਂਸੀ ਤੋਂ ਕੁੱਝ ਚਿਰ ਪਹਿਲਾਂ ਆਪਣੇ ਭਰਾ ਦੇ ਨਾਂ ਆਪਣੇ ਆਖਰੀ ਖਤ ਵਿੱਚ ਉਸ ਨੇ ਲਿਖਿਆ ਸੀ "ਮੇਰੇ ਜੀਵਨ ਦਾ ਅੰਤ ਕਰੀਬ ਹੈ। ਚੜ੍ਹਦੇ ਸੂਰਜ ਵਾਂਗ ਲਿਸ਼ਕਦਾ ਮੇਰਾ ਜੀਵਨ, ਸੁਬਹ ਦੇ ਸੂਰਜ ਦੀ ਰੌਸ਼ਨੀ 'ਚ ਲੁਪਤ ਹੋ ਜਾਵੇਗਾ। ਸਾਡਾ ਆਦਰਸ਼, ਸਾਡੇ ਵਿਚਾਰ ਬਿਜਲੀ ਦੀ ਲਿਸ਼ਕੋਰ ਵਾਂਗ ਸਾਰੇ ਸੰਸਾਰ ਵਿੱਚ ਜਾਗਰਤੀ ਪੈਦਾ ਕਰ ਦੇਣਗੇ। ਫਿਰ ਜੇ ਇਹ ਮੁੱਠੀ ਭਰ ਰਾਖ ਖਤਮ ਵੀ ਹੋ ਜਾਏ ਤਾਂ ਸੰਸਾਰ ਨੂੰ ਇਸ ਨਾਲ ਕੀ ਫਰਕ ਪੈਂਦਾ ਹੈ।"

ਜਿਵੇਂ-ਜਿਵੇਂ ਭਗਤ ਸਿੰਘ ਦੇ ਜੀਵਨ ਦਾ ਅਖੀਰ ਕਰੀਬ ਆਉਂਦਾ ਗਿਆ, ਦੇਸ਼ ਅਤੇ ਕਿਰਤੀ ਲੋਕਾਂ ਦੇ ਉੱਜਲ ਭਵਿੱਖ ਵਿੱਚ ਉਸ ਦੀ ਨਿਹਚਾ ਹੋਰ ਪੱਕੀ ਅਤੇ ਡੂੰਘੀ ਹੁੰਦੀ ਗਈ। ਮੌਤ ਤੋਂ ਪਹਿਲਾਂ ਸਰਕਾਰ ਨੂੰ ਲਿਖੇ ਇੱਕ ਖ਼ਤ ਵਿੱਚ ਉਸ ਨੇ ਕਿਹਾ ਸੀ "ਬਹੁਤ ਛੇਤੀ ਹੀ ਅੰਤਿਮ ਸੰਘਰਸ਼ ਦੀ ਸ਼ੁਰੂਆਤ ਦਾ ਬਿਗਲ ਵੱਜੇਗਾ। ਇਸ ਦਾ ਨਤੀਜਾ ਫੈਸਲਾਕੁਨ ਹੋਵੇਗਾ। ਸਾਮਰਾਜਵਾਦ ਅਤੇ ਸਰਮਾਏਦਾਰੀ ਆਪਣੀਆਂ ਅੰਤਿਮ ਘੜੀਆਂ ਗਿਣ ਰਹੇ ਹਨ। ਅਸੀਂ ਇਹਨਾਂ ਦੇ ਖਿਲਾਫ ਜੰਗ ਵਿੱਚ ਹਿੱਸਾ ਲਿਆ ਹੈ ਅਤੇ ਇਸ 'ਤੇ ਸਾਨੂੰ ਮਾਣ ਹੈ।

ਇਕ ਮਹਾਨ ਅਤੇ ਪਵਿੱਤਰ ਆਦਰਸ਼ ਬਾਰੇ ਦ੍ਰਿੜ ਵਿਸ਼ਵਾਸ ਹੀ ਕਿਸੇ ਦੇਸ਼ ਦੇ ਨੌਜੁਆਨਾਂ ਨੂੰ ਜਲਾਦ ਦੇ ਸਾਹਮਣੇ ਮੁਸਕਰਾਉਂਦੇ ਹੋਏ ਅੰਤਿਮ ਜਿੱਤ ਵਿੱਚ ਕਿੰਨਾ ਵਿਸ਼ਵਾਸ ਉਹਨਾਂ ਦੇ ਅਮਰ ਹੋ ਜਾਣ ਦਾ ਰਾਜ ਹੈ।

ਜਿਸ ਸਮੇਂ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੂੰ ਫਾਂਸੀ ਦਿੱਤੀ ਗਈ ਉਸ ਸਮੇਂ ਮੈਂ ਆਂਧਰਾ ਪ੍ਰਦੇਸ ਦੀ ਰਾਜ ਮਹੇਂਦਰੀ ਜੇਲ੍ਹ ਵਿੱਚ ਸਾਂ। ਮੈਨੂੰ ਇਉਂ ਲੱਗਿਆ ਸ਼ਾਇਦ ਅਸੀਂ ਮਿਲੇ ਹੀ ਵਿਛੜਨ ਲਈ ਸਾਂ। ਜਤਿੰਦਰ ਦਾਸ, ਭਗਵਤੀ ਚਰਨ ਅਤੇ ਆਜ਼ਾਦ ਤਾਂ ਜਾ ਹੀ ਚੁੱਕੇ ਸਨ, ਹੁਣ ਜਲਾਦ ਨੇ ਮੇਰੇ ਤਿੰਨ ਹੋਰ ਸਾਥੀ ਮੈਥੋਂ ਖੋਹ ਲਏ।

ਉਹ ਮੇਰੇ ਹਮਜੋਲੀਆਂ ਦੀ ਕਤਾਰ ਤੋਂ ਅਲੱਗ ਹੋ ਕੇ ਸ਼ਹੀਦਾਂ ਨਾਲ ਜਾ ਮਿਲੇ। ਉਦੋਂ ਤੋਂ ਉਹਨਾਂ ਉਪਰ ਸਾਰੇ ਦੇਸ਼ ਦਾ ਅਧਿਕਾਰ ਹੈ। ਉਹਨਾਂ ਦੇ ਨਾਵਾਂ ਦੀ ਜੈ-ਜੈ ਕਾਰ ਦਰਮਿਆਨ ਜਦ ਵੀ ਕਦੇ ਉਹਨਾਂ ਦੇ ਚਿੱਤਰਾਂ ਉਤੇ ਕਿਸੇ ਨੂੰ ਫੁੱਲ ਚੜ੍ਹਾਉਂਦੇ ਦੇਖਦਾ ਹਾਂ ਜਾਂ ਕਿਸੇ ਅਜਨਬੀ ਨੂੰ ਉਹਨਾਂ ਬਾਰੇ ਰਚੇ ਸੈਂਕੜਿਆਂ ਗੀਤਾਂ 'ਚੋਂ ਕੋਈ ਗੀਤ ਗੁਣਗੁਣਾਉਂਦਿਆਂ ਸੁਣਦਾ ਹਾਂ ਤਾਂ ਮਾਣ ਨਾਲ ਮੇਰਾ ਸਿਰ ਉੱਚਾ ਹੋ ਜਾਂਦਾ ਹੈ। ਫਿਰ ਵੀ ਹਮਰਾਹੀਆਂ ਦੇ ਵਿਛੱੜ ਜਾਣ ਨਾਲ ਜ਼ਿੰਦਗੀ ਵਿੱਚ ਜੋ ਇੱਕ ਖਿਲਾਅ ਜਿਹਾ ਪੈਦਾ ਹੋ ਜਾਂਦਾ ਹੈ, ਉਸ ਨਾਲ ਕੁੱਝ ਤਕਲੀਫ ਤਾਂ ਮਹਿਸੂਸ ਹੁੰਦੀ ਹੀ ਹੈ ਅਤੇ ਪੁਰਾਣੀਆਂ ਯਾਦਾਂ ਜਦ ਕਦੀ ਮਨ ਨੂੰ ਕੁਰੇਦ ਦਿੰਦੀਆਂ ਹਨ ਤਾਂ ਉਹ ਕਵੀ ਆਲਮ ਦੇ ਸ਼ਬਦਾਂ ਵਿੱਚ ਕੂਕ ਉਠਦਾ ਹੈ :

"ਜੋ ਸਦਾ ਅੱਖਾਂ ਵਿੱਚ ਵਸਦੇ ਸਨ,
ਅੱਜ ਕੰਨ ਸੁਨਣ ਉਹਨਾਂ ਦੀ ਕਹਾਣੀ"

ਅਤੇ ਰੂਹ ਦੀ ਆਵਾਜ਼ ਬੇਸਬਰ ਹੋ ਕੇ ਪੁੱਛਣ ਲਗਦੀ ਹੈ।

"ਉਹ ਸੂਰਤਾਂ ਇਲਾਹੀ
ਕਿਸ ਦੇਸ਼ ਵਸਦੀਆਂ ਨੇ।"

●●●

# ਸ਼ਹੀਦ ਭਗਤ ਸਿੰਘ : ਜੀਵਨ-ਪੰਧ

- ਜਨਮ 28. 9. 1907 ਬੰਗਾ (ਲਾਇਲਪੁਰ–ਹੁਣ ਫ਼ੈਸਲਾਬਾਦ–ਪਾਕਿਸਤਾਨ) (1907 ਪੰਜਾਬ ਲਈ ਤੇ ਇਸ ਪਰਿਵਾਰ ਲਈ ਫ਼ੈਸਲਾਕੁਨ ਸਾਲ ਸੀ – "ਪਗੜੀ ਸੰਭਾਲ ਉਏ ਜੱਟਾ" ਦੋਵੇਂ ਚਾਚੇ ਸ. ਅਜੀਤ ਸਿੰਘ ਤੇ ਸ. ਸਵਰਨ ਸਿੰਘ ਜਲਾਵਤਨ)।
- 1916 ਈਸਵੀ ਪਿੰਡ 'ਚੋਂ ਪੜ੍ਹਾਈ ਮੁਕਾ ਕੇ ਲਾਹੌਰ ਡੀ. ਏ. ਵੀ. ਸਕੂਲ ਹੋਸਟਲ।
- ਪਿਤਾ : ਸ. ਕਿਸ਼ਨ ਸਿੰਘ, ਲਾਹੌਰ ਨੇੜੇ ਪਿੰਡ ਖਾਸਰੀਆਂ ਝੁੱਗੀਆਂ ਰਹਿਣ ਲੱਗੇ (ਪਿਤਾ ਜੀ ਜਿਹੜੇ ਵੀ ਪਬਲਿਕ ਜਲਸੇ 'ਚ ਜਾਂਦੇ, ਬੇਟੇ ਨੂੰ ਨਾਲ ਲੈ ਕੇ ਜਾਂਦੇ)।
- 1919 ਈਸਵੀ 14 ਅਪ੍ਰੈਲ (ਜੱਲ੍ਹਿਆਂ ਵਾਲਾ ਬਾਗ਼ ਕਤਲੇ ਆਮ) – ਸ਼ਹੀਦ ਭਗਤ ਸਿੰਘ ਜੱਲ੍ਹਿਆਂ ਵਾਲੇ ਬਾਗ਼ ਪਹੁੰਚੇ ਤੇ ਲਹੂ ਨਾਲ ਲੱਥ ਪੱਥ ਮਿੱਟੀ ਲੈ ਵਾਪਸ ਆਏ।
- 1922 ਨੈਸ਼ਨਲ ਕਾਲਿਜ ਲਾਹੌਰ : 1920–21 ਨਾ–ਮਿਲਵਰਤਨ ਲਹਿਰ ਦੌਰਾਨ ਨੌਜਵਾਨਾਂ ਨੂੰ ਸਰਕਾਰੀ ਅਤੇ ਮਨਜ਼ੂਰ ਸ਼ੁਦਾ ਸਕੂਲਾਂ ਕਾਲਜਾਂ ਨੂੰ ਛੱਡਣ ਲਈ ਕਿਹਾ ਗਿਆ – ਸੋ ਉਹ ਲਾਹੌਰ ਨੈਸ਼ਨਲ ਕਾਲਜ ਜਾ ਦਾਖ਼ਲ ਹੋਏ – ਉਥੇ ਭਗਵਤੀ ਚਰਨ ਵੋਹਰਾ, ਸੁਖਦੇਵ, ਯਸ਼ਪਾਲ ਵਰਗੇ ਸਾਥੀ ਮਿਲੇ।
- 1922–23 - "ਨੈਸ਼ਨਲ ਨਾਟਕ ਕਲੱਬ" ਵਿੱਚ ਸਰਗਰਮ ਹਿਸਾ – ਜਿਨ੍ਹਾਂ ਵਿੱਚ ਖ਼ੁਦ ਸਟੇਜ 'ਤੇ ਰੋਲ ਕੀਤੇ – ਰਾਣਾ ਪ੍ਰਤਾਪ, ਮਹਾਂ–ਭਾਰਤ ਆਦਿ।
- 1924 ਜੈਤੋ ਦਾ ਮੋਰਚਾ – ਪਿੰਡ ਵਿੱਚ ਸਰਕਾਰ ਪੱਖੀ ਵਿਰੋਧੀਆਂ ਦੀ ਅੜਿੱਚਣ ਦੇ ਬਾਵਜੂਦ ਸ਼ਹੀਦੀ ਜੱਥੇ ਨੂੰ ਪਿੰਡ ਠਹਿਰਾਇਆ ਤੇ ਹੱਥੀਂ ਲੰਗਰ ਦੀ ਸੇਵਾ ਕੀਤੀ।
- 1924 – ਘਰੋਂ ਨੱਸਣਾ – ਘਰ ਵਾਲੇ ਵਿਆਹ 'ਤੇ ਬਹੁਤਾ ਜ਼ੋਰ ਦੇਣ ਲੱਗੇ – ਨੱਸ ਕੇ ਕਾਨ੍ਹਪੁਰ ਚਲੇ ਗਏ।
- ਜੁਲਾਈ 1927 : ਪਹਿਲੀ ਗ੍ਰਿਫ਼ਤਾਰੀ – ਪੁਲਿਸ ਦੁਆਰਾ ਖਿੱਚੀ ਗਈ ਮੰਜੇ ਵਾਲੀ ਫ਼ੋਟੋ ਲਾਹੌਰ ਸ਼ਾਹੀ ਕਿਲ੍ਹੇ ਦੇ ਪੁੱਛ–ਗਿੱਛ ਕੇਂਦਰ ਦੀ ਹੈ। ਫਿਰ 60 ਹਜ਼ਾਰ ਦੀ ਜਮਾਨਤ 'ਤੇ ਰਿਹਾਈ।
- 1926–27 : ਨੌਜਵਾਨ ਭਾਰਤ ਸਭਾ – ਜੋ ਇਨਕਲਾਬੀਆਂ ਦਾ ਜਨਤਕ ਪਲੇਟਫ਼ਾਰਮ ਸੀ, ਜੱਥੇਬੰਦ ਕੀਤੀ ਗਈ।
- 1928 ਸਤੰਬਰ : ਹਿੰਦੋਸਤਾਨ ਸਮਾਜਵਾਦੀ ਪਰਜਾਤੰਤਰ ਐਸੋਸੀਏਸ਼ਨ ਤੇ ਸੈਨਾ – ਦਿੱਲੀ ਫ਼ਿਰੋਜ਼ਸ਼ਾਹ ਕੋਟਲਾ ਦੇ ਖੰਡਰਾਤ ਵਿੱਚ ਜੱਥੇਬੰਦ ਕੀਤੀ।
- 17 ਦਸੰਬਰ 1928 – ਸਾਂਡਰਸ ਦੀ ਹੱਤਿਆ।
- 8 ਅਪ੍ਰੈਲ, 1929 – ਦਿੱਲੀ ਸੈਂਟਰਲ ਅਸੈਂਬਲੀ ਵਿੱਚ ਬੰਬ – ਤੇ ਗ੍ਰਿਫ਼ਤਾਰੀ।
- 12 ਜੂਨ, 1929 – ਸ਼ਹੀਦ ਭਗਤ ਸਿੰਘ ਤੇ ਸ਼੍ਰੀ ਬੀ. ਕੇ. ਦੱਤ ਨੂੰ ਉਮਰ ਕੈਦ ਦੀ ਸਜ਼ਾ।
- 15 ਜੂਨ, 1929 – ਲਾਹੌਰ ਸੈਂਟਰਲ ਜੇਲ੍ਹ 'ਚ ਭੁੱਖ ਹੜਤਾਲ।
- 13 ਸਤੰਬਰ, 1929 – ਜਤਿਨ ਦਾਸ ਦੀ ਸ਼ਹੀਦੀ।
- 7 ਅਕਤੂਬਰ, 1930 – ਫ਼ਾਂਸੀ ਦੀ ਸਜ਼ਾ ਬੋਲੀ ਗਈ।
- 23 ਮਾਰਚ, 1931 – ਰਾਜਗੁਰੂ ਅਤੇ ਸੁਖਦੇਵ ਦੇ ਨਾਲ ਹੀ ਫਾਂਸੀ।

# ਜੀਵਨ—ਪੰਧ : ਸ਼੍ਰੀ ਸ਼ਿਵ ਵਰਮਾ

☛ ਜਨਮ 1906 ਪਿੰਡ ਖਟੇਲੀ ਜ਼ਿਲ੍ਹਾ ਹਰਦੋਈ (ਯੂ. ਪੀ.)। (ਚਾਚਾ ਸ਼੍ਰੀ ਬਲਦੇਵ ਪ੍ਰਸਾਦ – ਤੋਂ ਕਿਤਾਬਾਂ ਦਾ ਮੋਹ ਤੇ ਬੰਦੂਕਾਂ ਪਿਸਤੌਲਾਂ ਵਿਚ ਦਿਲਚਸਪੀ ਦੀ ਜਾਗ)

☛ 1919 ਜੱਲ੍ਹਿਆਂ ਵਾਲੇ ਬਾਗ ਦੇ ਕਤਲੇ–ਆਮ ਵਿਰੋਧੀ ਇਸ਼ਤਿਹਾਰ ਛੇਵੀਂ ਜਮਾਤੇ ਪੜ੍ਹਦਿਆਂ ਆਪਣੇ ਸਕੂਲ ਵਿੱਚੋਂ ਚੋਰੀ ਲਾਹਕੇ ਘਰ ਲਿਆ ਕੇ ਸੰਭਾਲਿਆ।

☛ ਬਾਲ ਹਿਤਕਾਰੀ ਸਭਾ – ਬਣਾਈ, ਲਾਇਬ੍ਰੇਰੀ, ਰਾਜਸੀ ਤੇ ਸਮਾਜਿਕ ਚੇਤਨਾ, ਲਾਹੌਰ ਤੋਂ ਨਿਕਲਦਾ ਉਰਦੂ 'ਵੰਦੇ–ਮਾਤਰਮ' ਅਖ਼ਬਾਰ।

☛ 1920–21 ਨਾ–ਮਿਲਵਰਤਣ ਲਹਿਰ ਵਿੱਚ ਸਰਗਰਮ ਰਿਹਾ।

☛ 1922–23 – ਜ਼ਿਲ੍ਹਾ ਕਾਂਗਰਸ ਦਫ਼ਤਰ ਦੀ ਦੇਖ–ਰੇਖ।

☛ 'ਏਕਾ ਅੰਦੋਲਨ' – ਕਿਸਾਨਾਂ ਦੇ ਸਰਕਾਰ ਤੇ ਜਗੀਰਦਾਰ ਵਿਰੋਧੀ ਅੰਦੋਲਨ ਵਿੱਚ ਸਰਗਰਮ ਹਿੱਸਾ।

☛ 1923 ਕਾਂਗਰਸ ਤੋਂ ਤੋੜ ਵਿਛੋੜਾ – ਕਾਂਗਰਸ ਦੀ ਕਿਸਾਨ ਲਹਿਰ ਵੱਲ ਵਿਰੋਧੀ ਪਹੁੰਚ ਤੋਂ ਤੰਗ ਆਕੇ।

☛ 1924 ਇਨਕਲਾਬੀ ਸਾਹਿਤ ਰਾਹੀਂ ਵਿਚਾਰ ਤਬਦੀਲ ਹੋਏ।

☛ 1925 ਕਾਨ੍ਹਪੁਰ ਡੀ. ਏ. ਵੀ. ਕਾਲਜ – ਕਾਕੋਰੀ ਕੇਸ ਦੇ ਸੰਬੰਧ ਵਿੱਚ ਸਾਰੀ ਪੁਰਾਣੀ ਇਨਕਲਾਬੀ ਪਾਰਟੀ ਦੇ ਤਹਿਸ–ਨਹਿਸ ਹੋ ਜਾਣ ਤੇ ਸਾਰਾ ਭਾਰ ਇਹਨਾਂ ਕਾਲਜੀਏਟ ਨੌਜਵਾਨਾਂ 'ਤੇ ਆ ਪਿਆ।

☛ 18 ਦਸੰਬਰ 1927 – ਪਾਰਟੀ ਦੀ ਸਮਾਜਵਾਦੀ ਪਹੁੰਚ ਅਪਨਾਉਣ ਵਿੱਚ ਮਹੱਤਵਪੂਰਨ ਯੋਗਦਾਨ।

☛ 13 ਮਈ, 1929 – ਸਹਾਰਨਪੁਰ – 'ਬੰਬ ਫੈਕਟਰੀ' ਵਿੱਚ ਗ੍ਰਿਫ਼ਤਾਰੀ।

☛ ਜੂਨ ਜੁਲਾਈ 1929 – ਲਾਹੌਰ ਸੈਂਟਰਲ ਜੇਲ੍ਹ ਭੁੱਖ ਹੜਤਾਲ।

☛ 7 ਅਕਤੂਬਰ 1930 – ਉਮਰ ਕੈਦ ਕਾਲੇ ਪਾਣੀ ਦੀ ਸਜ਼ਾ।

☛ ਦਸੰਬਰ 1930 – ਸ਼ਹੀਦ ਭਗਤ ਸਿੰਘ ਨਾਲ ਆਖ਼ਰੀ ਮੁਲਾਕਾਤ।

☛ 1946 ਤੀਕ ਜੇਲ੍ਹ ਜੀਵਨ – ਜਿਸ ਦੌਰਾਨ 1933–37 ਅੰਡੇਮਾਨ ਦੇ ਕੁੰਭੀ ਨਰਕ ਵਿੱਚ – ਇਸ ਦੌਰ ਵਿੱਚ ਕਮਿਊਨਿਜ਼ਮ ਅਪਣਾਇਆ।

☛ 1948–51 ਮਫ਼ਰੂਰੀ (ਕਮਿਊਨਿਸਟ ਪਾਰਟੀ ਤੇ ਪਾਬੰਦੀ ਹੋਣ ਕਰਕੇ)

☛ ਪੱਤਰਕਾਰੀ, ਸਾਹਿਤ ਤੇ ਇਤਿਹਾਸ ਲੇਖਨ ਵਿੱਚ ਉੱਘਾ ਯੋਗਦਾਨ।

☛ 1964 ਵਿੱਚ ਗ੍ਰਿਫ਼ਤਾਰੀ – ਕਮਿਊਨਿਸਟ ਪਾਰਟੀ ਦੇ ਸਰਗਰਮ ਨੇਤਾ ਹੋਣ ਕਰਕੇ ਆਖਰੀ ਦਮ ਤੀਕ ਲੋਕਾਂ ਲਈ ਜੀਂਦੇ ਰਹੇ – ਵਿਆਹ ਵੀ ਨਹੀਂ ਕਰਾਇਆ – 10.1.1997 ਨੂੰ ਸਦੀਵੀ ਵਿਛੋੜਾ ਦੇ ਗਏ।

"ਭਗਤ ਸਿੰਘ ਪੰਜਾਬ ਦਾ ਪਹਿਲਾ ਵਿਚਾਰਕ ਸੀ ਜਿਸ ਨੇ ਸਮਾਜ ਦੀ ਬਣਤਰ ਬਾਰੇ ਵਿਗਿਆਨਕ ਢੰਗ ਨਾਲ ਵਿਚਾਰ ਕੀਤਾ ਸੀ। ਪਹਿਲਾ ਬੁੱਧੀਮਾਨ ਸੀ ਜਿਸ ਨੇ ਦੁੱਖਾਂ ਅਤੇ ਸਮਾਜਕ ਸਮੱਸਿਆਵਾਂ ਦੀ ਧੁਰ ਡੂੰਘਿਆਈ ਤੱਕ ਪਈਆਂ ਉਲਝਣਾਂ ਦੀ ਪਹਿਚਾਣ ਕੀਤੀ ਸੀ। ਉਹ ਪਹਿਲਾ ਦੇਸ਼ ਭਗਤ ਸੀ, ਜਿਸ ਦੇ ਮਨ ਵਿੱਚ ਸਮਾਜ ਸੁਧਾਰ ਦਾ ਇੱਕ ਨਿਸ਼ਚਿਤ ਨਜ਼ਰੀਆ ਸੀ। ਉਹ ਪਹਿਲਾ ਪੰਜਾਬੀ ਮਹਾਂਪੁਰਸ਼ ਸੀ ਜਿਸ ਨੇ ਭਾਵਨਾਵਾਂ ਅਤੇ ਸੋਝੀ ਦੇ ਸੁਮੇਲ ਲਈ ਧੁੰਦਲੀਆਂ ਮਾਨਤਾਵਾਂ ਦਾ ਸਾਹਾਰਾ ਨਹੀਂ ਸੀ ਲਿਆ। ਉਹ ਪਹਿਲਾ ਪੰਜਾਬੀ ਸੀ, ਜੋ ਦੇਸ਼-ਭਗਤੀ ਦੇ ਪ੍ਰਦਸ਼ਨਕਾਰੀ ਵਿਚਾਰਾਂ ਤੋਂ ਮੁਕਤ ਹੋ ਸਕਿਆ ਸੀ। ਉਹ ਪਹਿਲਾ ਪੰਜਾਬੀ ਸੀ ਜਿਸ ਨੇ ਗਾਂਧੀਵਾਦ ਦੇ ਥੋਥੇ ਅਤੇ ਖੋਖਲੇ ਮਾਨਵਾਵਦ ਅਤੇ ਆਦਰਸ਼ਵਾਦ ਨੂੰ ਵੰਗਾਰਿਆ ਸੀ।

ਪੰਜਾਬ ਦੀ ਵਿਚਾਰਧਾਰਾ ਨੂੰ ਉਸ ਦੀ ਦੇਣ ਸਾਂਡਰਸ ਦੀ ਹੱਤਿਆ, ਅਸੈਂਬਲੀ ਵਿੱਚ ਬੰਬ ਸੁੱਟਣ, ਫਾਂਸੀ ਦੇ ਫੰਦੇ 'ਤੇ ਲਟਕ ਜਾਣ ਤੋਂ ਕਿਤੇ ਜ਼ਿਆਦਾ ਹੈ। ਭਗਤ ਸਿੰਘ ਨੇ ਪਹਿਲੀ ਵਾਰ ਪੰਜਾਬ ਨੂੰ ਪਹਿਲਵਾਨੀ ਅਤੇ ਜਹਾਲਤ ਤੋਂ ਬੁੱਧੀਵਾਦ ਵੱਲ ਮੋੜਿਆ ਸੀ।

ਭਗਤ ਸਿੰਘ ਦੀਆਂ ਤਸਵੀਰਾਂ 'ਤੇ ਹਾਰ ਪਾਉਣ ਜਾਂ ਉਸ ਦੀ ਸ਼ਹਾਦਤ ਉੱਪਰ ਕਵਿਤਾਵਾਂ ਲਿਖਣ ਦਾ ਫਾਇਦਾ ਨਹੀਂ ਹੋਵੇਗਾ। ਜ਼ਰੂਰਤ ਹੈ ਉਸ ਦੀ ਵਿਚਾਰਧਾਰਾ ਨੂੰ ਸਮਝਣ ਅਤੇ ਅੱਗੇ ਵਧਾਉਣ ਦੀ। ਜਿਸ ਦਿਨ ਉਸ ਨੂੰ ਫਾਂਸੀ ਲੱਗੀ ਸੀ, ਉਸ ਦੀ ਕੋਠੜੀ 'ਚੋਂ ਲੈਨਿਨ ਦੀ ਕਿਤਾਬ ਮਿਲੀ ਸੀ, ਜਿਸ ਦਾ ਇੱਕ ਪੰਨਾ ਮੋੜਿਆ ਹੋਇਆ ਸੀ।

ਪੰਜਾਬ ਦੀ ਜਵਾਨੀ ਨੂੰ ਉਸ ਦੇ ਆਖਰੀ ਦਿਨ ਮੋੜੇ ਹੋਏ ਪੰਨੇ ਤੋਂ ਅਗਾਂਹ ਤੁਰਨਾ ਚਾਹੀਦਾ ਹੈ।"

-ਪਾਸ਼

**ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ,**

**ਲੁਧਿਆਣਾ**

ਮੁੱਲ : ₹ 15